ਤੂੰ ਇਸ ਗੱਲ ਦੇ ਉਪਰ ਬਹੁਤ ਦ੍ਰਿੜ੍ਹ ਹੈਂ ਕਿ ਮੈਨੂੰ ਤੁਸੀਂ ਆਪਣੇ ਨਾਲ ਲੈ ਚਲੋ। ਮੈਂ ਤੈਨੂੰ ਤੇਰੀ ਬੋਲੀ ਵਿਚ ਦਸਣ ਦਾ ਯਤਨ ਕਰ ਰਿਹਾ ਹਾਂ ਕਿ ਮੇਰਾ ਦੇਸ਼ ਪ੍ਰਮਾਤਮ ਮੰਡਲ ਹੈ। ਅਜੇ ਤੂੰ ਸਮਝ ਨਹੀਂ ਸਕੇਂਗੀ। ਜੇ ਮੈਂ ਇਹ ਗੱਲ ਕਹਿ ਦੇਵਾਂ ਕਿ ਉਸ ਦੇਸ਼ ਵਿਚ ਦੋ ਨਹੀਂ ਰਹਿ ਸਕਿਆ ਕਰਦੇ, ਇਕੋ ਹੀ ਰਹਿ ਸਕਦਾ ਹੈ। ਉਸ ਨੂੰ ਪ੍ਰਮਾਤਮਾ ਕਹਿੰਦੇ ਹਨ। ਇਸ ਜੀਵ ਦਾ ਜਦੋਂ ਅਗਿਆਨ ਨਾਸ਼ ਹੋ ਜਾਂਦਾ ਹੈ ਤਾਂ ਇਸ ਨੂੰ ਪਤਾ ਲਗ ਜਾਂਦਾ ਹੈ ਕਿ ਮੈਂ ਵਖਰਾਂ ਨਹੀਂ ਹਾਂ, ਇਹ ਤਾਂ ਪ੍ਰਮਾਤਮਾ ਵਾਹਿਗੁਰੂ ਜੀ ਆਪ ਹੀ ਹਨ ਜੋ ਸਾਰੀਆਂ ਘਟਾਂ ਵਿਚ ਰਮੇਂ ਹੋਏ ਹਨ ਅਤੇ ਇਹ ਸਿਰਜਣਹਾਰ ਸੁਆਮੀ ਜਲਾਂ ਵਿਚ, ਥਲਾਂ ਵਿਚ, ਅਸਮਾਨ ਵਿਚ, ਅਸਮਾਨ ਤੇ ਧਰਤੀ ਦੇ ਵਿਚਾਲੇ ਖਾਲੀ ਥਾਂ, ਕੋਈ ਐਸੀ ਥਾਂ ਨਹੀਂ ਹੈ ਜਿਥੇ ਵਾਹਿਗੁਰੂ ਜੀ ਨਾ ਹੋਣ। ਇਸ ਕਰਕੇ ਮੈਂ ਇਹ ਗੱਲ ਤੈਨੂੰ ਪ੍ਰਗਟ ਨਹੀਂ ਕਰ ਰਿਹਾ ਕਿ ਮੇਰਾ ਅਸਲੀ ਰੂਪ ਕੀ ਹੈ। ਇਸ ਗੱਲ ਦਾ ਗਿਆਨ ਤੈਨੂੰ ਉਸ ਵੇਲੇ ਪ੍ਰਗਟ ਹੋਵੇਗਾ ਜਦੋਂ ਤੂੰ ਮੇਰੇ ਦੱਸੇ ਰਸਤੇ ਉਪਰ ਚਲੇਂਗੀ ਜੋ ਮੇਰੇ ਸਤਿਗੁਰੂ ਨੇ ਮੇਰੇ ਤੋਂ ਕਰਾਇਆ ਹੈ। ਉਸ ਵੇਲੇ ਉਹ ਆਪ ਹੀ ਤੈਨੂੰ ਇਸ ਭੇਤ ਤੋਂ ਜਾਣੂੰ ਕਰਾਉਣਗੇ ਫੇਰ ਤੇਰਾ ਤੇ ਮੇਰਾ ਸਦੀਵੀ ਮੇਲ ਹੋ ਜਾਵੇਗਾ। ਹੁਣ ਤੂੰ ਐਨਾ ਹੀ ਸਮਝ ਕਿ ਤੂੰ ਪੰਜ ਤੱਤ ਦੀ ਬਣੀ ਹੋਈ ਦੇਹ ਨਹੀਂ ਹੈਂ। ਜੇ ਮੈਂ ਤੈਨੂੰ ਇਕ ਗੱਲ ਸਮਝਾਉਣ ਦਾ ਯਤਨ ਕਰਾਂ ਤਾਂ ਮੈਨੂੰ ਉਮੀਦ ਹੈ ਕਿ ਤੇਰੀ ਬੁੱਧੀ ਬਹੁਤ ਗਹਿਰਾ ਸੋਚਣ ਲਗ ਗਈ ਹੈ ਤੂੰ ਮੇਰੀ ਗੱਲ ਸਮਝ ਜਾਵੇਂਗੀ। ਤੂੰ ਮੈਨੂੰ ਇਕ ਗੱਲ ਦਸ, ਆਹ ਸਾਮ੍ਹਣੇ ਜੋ ਮਿੱਟੀ ਦਾ ਬਰਤਨ ਪਿਆ ਹੈ ਇਹ ਕੀ ਹੈ? ਰਾਜਕੁਮਾਰੀ ਨੇ ਕਿਹਾ ਕਿ ਇਹ ਇਕ ਘੜਾ ਹੈ। ਉਹ ਕਹਿਣ ਲੱਗੇ, "ਇਹ ਅੰਦਰ ਜਿਹੜੀ ਖਾਲੀ ਥਾਂ ਹੈ ਉਸ ਦਾ ਤੈਨੂੰ ਪਤਾ ਲਗਦਾ ਹੈ?" ਝੱਟ ਹੀ ਕਹਿਣ ਲੱਗੀ, "ਇਹ ਤਾਂ ਕੋਈ ਔਖੀ ਗੱਲ ਹੀ ਨਹੀਂ, ਇਹ ਖਾਲੀ ਥਾਂ ਤਾਂ ਸਭ ਨੂੰ ਦਿਸਦਾ ਹੈ।" ਆਪ ਕਹਿਣ ਲੱਗੇ, "ਸ਼ਾਬਾਸ਼! ਹੁਣ ਤੂੰ ਐਂ ਦਸ ਜਿਸ ਕਮਰੇ ਵਿਚ ਮੈਂ ਪਿਆ ਹਾਂ, ਤੂੰ ਬੈਠੀ ਹੈਂ ਇਸ ਵਿਚ ਕੋਈ ਖਾਲੀ ਥਾਂ ਦਿਸਦੀ ਹੈ?" ਝੱਟ ਹੀ ਫੇਰ ਬੋਲ ਪਈ ਕਿ ਇਹ ਵੀ ਕੋਈ ਪੁਛਣ ਵਾਲੀਆਂ ਗੱਲਾਂ ਹਨ? ਕਹਿਣ ਲੱਗੇ, "ਬੀਬਾ! ਮੇਰੀ ਗੱਲ ਸਮਝ, ਇਹ ਮੈਂ ਦੋ ਖਾਲੀ ਥਾਵਾਂ ਦੀ ਗੱਲ ਕੀਤੀ ਹੈ ਇਸ ਨੂੰ ਆਕਾਸ਼ ਆਖਦੇ ਹਨ। ਹੁਣ ਤੂੰ ਮੈਨੂੰ ਦਸ ਕਿ ਘੜੇ ਵਿਚ ਅਕਾਸ਼ ਹੈ, ਮਕਾਨ ਦੀ ਖਾਲੀ ਥਾਂ ਵਿਚ ਅਕਾਸ਼ ਹੈ?" ਕਹਿਣ ਲੱਗੀ, "ਭਲੇ ਪੁਰਸ਼! ਇਹ ਤਾਂ ਬੱਚਿਆਂ ਨਾਲ ਕਰਨ ਵਾਲੀਆਂ ਗੱਲਾਂ ਹਨ। ਇਹ ਤਾਂ ਦਿਸਦਾ ਹੀ ਹੈ ਕਿ ਘੜੇ ਵਿਚ ਅਕਾਸ਼ ਹੈ, ਮਕਾਨ ਵਿਚ ਅਕਾਸ਼ ਹੈ।" ਕਹਿਣ ਲੱਗੇ, "ਬੀਬਾ! ਬਾਹਰ ਦੇਖਿਆ ਹੋਣਾ ਹੈ ਕਿ ਬੱਦਲ ਹੋਏ ਹੋਏ ਹਨ। ਬੱਦਲਾਂ ਦੇ ਹੇਠਾਂ ਜਿਹੜੀ ਖਾਲੀ ਥਾਂ ਹੈ ਉਹ ਵੀ ਅਕਾਸ਼ ਹੀ ਹੈ ਨਾ।" ਕਹਿਣ ਲੱਗੀ ਹਾਂ, ਬਿਲਕੁਲ ਠੀਕ। ਤਿਲੋਕਾ ਜੀ ਨੇ ਕਿਹਾ, "ਰਾਜਕੁਮਾਰੀ ਜੀ! ਬੱਦਲ ਹਟ ਜਾਣ ਤਾਂ ਵੀ ਸਾਰਾ ਹੀ ਅਕਾਸ਼ ਨਜ਼ਰ ਆਵੇਗਾ?" ਨਾਲ ਹੀ ਕਹਿਣ ਲੱਗੀ ਕਿ ਇਹ ਤਾਂ ਕੋਈ ਗੱਲ ਕਰਨ ਵਾਲੀ ਹੀ ਨਹੀਂ, ਇਹ ਤਾਂ ਪਤਾ ਹੀ ਹੈ। ਉਹ ਕਹਿਣ ਲੱਗੇ ਕਿ ਇਹ ਅੱਡ-ਅੱਡ ਹਨ ਜਾਂ ਅਕਾਸ਼ ਹੀ ਹੈ। ਫੇਰ ਕਹਿਣ ਲੱਗੇ ਜੇ ਘੜਾ ਤੋੜ ਦੇਈਏ, ਮਕਾਨ ਦੀ ਛੱਤ ਤੇ ਕੰਧਾਂ ਢਹਿ ਜਾਣ, ਬੱਦਲ ਦੂਰ ਚਲੇ ਜਾਣ ਫੇਰ ਕੀ ਕਹੇਂਗੀ? ਰਾਜਕੁਮਾਰੀ ਥੋੜ੍ਹਾ ਸੋਚਣ ਲੱਗੀ ਫੇਰ ਕਹਿਣ ਲੱਗੀ, "ਮਹਾਂਪੁਰਸ਼ੋ! ਕਹਿਣਾ ਕੀ ਹੈ ਜਦੋਂ ਇਹ ਸਾਰਾ ਹੈ ਹੀ ਅਕਾਸ਼ ਘੜੇ ਵਿਚ ਵੀ ਖਾਲੀ ਥਾਂ ਹੈ, ਅਸਮਾਨ ਵਿਚ ਵੀ ਖਾਲੀ ਥਾਂ ਹੈ, ਕਮਰੇ ਵਿਚ ਖਾਲੀ ਥਾਂ ਹੈ ਇਹ ਤਾਂ ਸਾਰਾ ਅਕਾਸ਼ ਹੀ ਹੋਇਆ।" ਉਸ ਵੇਲੇ ਭਾਈ ਤਿਲੋਕਾ ਜੀ ਨੇ ਕਿਹਾ ਕਿ ਬੀਬਾ! ਹੁਣ ਮੈਂ ਤੇਰੇ ਨਾਲ ਇਕ ਗੱਲ ਕਰਦਾ ਹਾਂ ਕਿ ਜਿਸ ਤਰ੍ਹਾਂ ਦੇ ਨਾਲ ਇਹ ਖਾਲੀ ਥਾਂ ਅਕਾਸ਼ ਪਰੀਪੂਰਨ ਹੈ, ਰਮਿਆ ਹੋਇਆ ਹੈ, ਜਿਸ ਨੂੰ ਮੈਂ ਵਾਹਿਗੁਰੂ ਕਹਿੰਦਾ ਹੈ, ਪਰਮੇਸ਼ਰ ਕਹਿੰਦਾ ਹਾਂ ਉਹ ਇਸ ਅਕਾਸ਼ ਵਾਂਗੂੰ ਸਾਰਿਆਂ ਦੇ ਅੰਦਰ ਬਾਹਰ ਰਮਿਆ ਹੋਇਆ ਹੈ। ਉਹ ਜਿਉਂਦੀ ਜਾਗਦੀ, ਪਿਆਰ ਕਰਨ ਵਾਲੀ ਹਸਤੀ ਹੈ। ਉਸੇ ਨੂੰ ਹੀ ਮੈਂ ਆਤਮਾ-ਆਤਮਾ ਕਹਿ ਕੇ ਸਮਝਾਉਂਦਾ ਰਹਿੰਦਾ ਹਾਂ ਕਿਉਂਕਿ ਤੇਰੀ ਬੁੱਧੀ ਨੇ ਇਹ ਸ਼ਬਦ ਦਾ ਬੋਝ ਚੁੱਕ ਨਹੀਂ ਸੀ ਸਕਣਾ, ਜੇ ਪਹਿਲਾਂ ਹੀ ਮੈਂ ਤੈਨੂੰ ਇਹ ਗੱਲ ਕਹਿੰਦਾ। ਹੁਣ ਤੂੰ ਮੇਰੀ ਗੱਲ ਦਾ ਯਕੀਨ ਕਰੇਂਗੀ? ਕਹਿਣ ਲੱਗੀ, "ਹੇ ਸ੍ਰੇਸ਼ਟ ਪੁਰਸ਼! ਮੈਂ ਜਦੋਂ ਤੋਂ ਤੈਨੂੰ ਮਿਲੀ ਹਾਂ, ਮੇਰੀ ਤਾਂ ਕੋਈ ਸੋਚ ਵਖਰੀ ਰਹੀ ਹੀ ਨਹੀਂ। ਮੈਂ ਤਾਂ ਜੋ ਤੂੰ ਕਹਿੰਦਾ ਹੈਂ ਸੱਚ ਹੀ ਮੰਨ ਰਹੀ ਹਾਂ ਕਿਉਂਕਿ ਮੈਨੂੰ ਇਹ ਭਰੋਸਾ ਹੋ ਗਿਆ ਹੈ ਕਿ ਤੂੰ ਕੋਈ ਆਮ ਬੰਦਾ ਨਹੀਂ ਹੈਂ, ਤੂੰ ਕੋਈ ਅਕਾਸ਼ਾਂ ਵਿਚੋਂ ਉਤਰਿਆ ਹੋਇਆ ਦੇਵਤਾ ਹੈਂ ਜਿਨ੍ਹਾਂ ਬਾਰੇ ਪੰਡਤ ਜੀ ਕਥਾ ਵਿਚ ਦੇਵਤਿਆਂ ਦੀਆਂ ਸਾਖੀਆਂ ਸੁਣਾਇਆ ਕਰਦੇ ਸਨ। ਤੂੰ ਤਾਂ ਨਿਰਾ ਹੀ ਪਿਆਰ ਦਾ ਵਜੂਦ ਹੈਂ, ਤੈਨੂੰ ਤੱਕ ਕੇ ਤੇਰੇ ਚਿਹਰੇ ਦੀ ਮੁਸਕਾਨ ਦੇਖ ਕੇ ਬਹੁਤ ਪਿਆਰਾ ਵਜੂਦ ਲਗ ਰਿਹਾ ਹੈ। ਤੂੰ ਜੋ ਕੁਝ ਵੀ ਕਹਿੰਦਾ ਹੈਂ, ਉਹ ਬਿਲਕੁਲ ਸੱਚ ਬੋਲ ਰਿਹਾ ਹੈਂ, ਮੈਨੂੰ ਅਣਜਾਣ ਨੂੰ ਨਹੀਂ ਪਤਾ ਕਿਉਂਕਿ ਮੈਂ ਮਾਂ ਬਾਪ ਦੇ ਪਿਆਰ ਵਿਚ ਹੀ ਰੱਤੀ ਰਹੀ ਜਾਂ ਘੋੜਿਆਂ ਤੇ ਸਹੇਲੀਆਂ ਨੂੰ ਲੈ ਕੇ ਜੰਗਲਾਂ ਵਿਚ ਚੀਤਾ ਮਾਰ ਲਿਆ, ਸ਼ੇਰ ਮਾਰ ਲਿਆ ਜਾਂ ਸਹੇਲੀਆਂ ਨਾਲ ਨਦੀ ਵਿਚ ਇਸ਼ਨਾਨ ਕਰ ਲਿਆ ਜਾਂ ਪੰਡਤ ਜੀ ਜਦੋਂ ਕਥਾ ਕਰਦੇ ਹੋਣ ਤਾਂ ਪਿਤਾ ਜੀ ਨੇ ਕਹਿਣਾ ਕਿ ਬੇਟੀ ਕਥਾ ਸੁਣ ਤਾਂ ਮੈਂ ਸੁਣ ਲਿਆ ਕਰਦੀ ਹਾਂ। ਉਹ ਕਦੇ ਦੇਵਤਿਆਂ ਦੀਆਂ ਗੱਲਾਂ ਕਰਦੇ ਹਨ, ਕਦੇ ਰਾਜਿਆਂ ਰਾਣਿਆਂ ਦੀਆਂ ਵੀ ਗੱਲਾਂ ਸੁਣਾਉਂਦੇ ਹਨ। ਹੋਰ ਕੁਝ ਮੈਨੂੰ ਪਤਾ ਹੀ ਨਹੀਂ ਸੀ। ਜਿਹੜੇ ਬਚਨ ਮੈਂ ਤੇਰੇ ਤੋਂ ਸੁਣੇ ਹਨ ਉਹ ਤਾਂ ਮੈਂ ਕਦੇ ਖਿਆਲ ਵਿਚ ਹੀ ਨਹੀਂ ਲਿਆਂਦੇ। ਹੁਣ ਤੇਰੇ ਬਚਨ ਸੁਣ ਕੇ ਮੈਨੂੰ ਇਹ ਪਤਾ ਲਗ ਗਿਆ ਕਿ ਜਿਸ ਸਰੀਰ ਨੂੰ ਆਪਣਾ ਆਪ ਸਮਝਦੀ ਰਹੀ ਉਹ ਸਰੀਰ ਮੇਰਾ ਵਾਹਨ ਸੀ, ਜਿਸ ਤਰ੍ਹਾਂ ਮੈਂ ਬੱਘੀ ਤੇ ਚੜ੍ਹ ਕੇ ਸੈਰ ਲਈ ਜਾਇਆ ਕਰਦੀ ਹਾਂ ਜਾਂ ਘੋੜੇ ਤੇ ਚੜ੍ਹ ਕੇ ਮੈਂ ਜੰਗਲਾਂ ਵਿਚ, ਬੇਲਿਆਂ ਵਿਚ, ਰੋਹੀਆਂ ਵਿਚ ਘੁੰਮਦੀ ਹਾਂ। ਮੈਂ ਆਪਣੇ ਆਪ ਨੂੰ ਵਖਰਾ ਜਾਣ ਲਿਆ ਕਿ ਮੈਂ ਇਹੋ ਜਿਹੀ ਚੀਜ਼ ਹਾਂ ਜੋ ਨਾ ਕਦੇ ਮਰਦੀ ਹੈ, ਨਾ ਜੰਮਦੀ ਹੈ। ਮੈਂ ਵਿਸ਼ਵਾਸ਼ ਕਰਦੀ ਹਾਂ ਕਿ ਜੋ ਤੂੰ ਕਹਿੰਦਾ ਹੈਂ ਉਹ ਬਿਲਕੁਲ ਸਹੀ ਗੱਲ ਕਹਿੰਦਾ ਹੈਂ। ਉਸ ਵੇਲੇ ਭਾਈ ਤਿਲੋਕਾ ਜੀ ਨੇ ਕਿਹਾ, "ਰਾਜਕੁਮਾਰੀ! ਤੁਸੀਂ ਮੇਰੀ ਅਕਾਸ਼ ਵਾਲੀ ਗੱਲ ਤਾਂ ਸਮਝ ਗਏ ਨਾ। ਹੁਣ ਮੈਂ ਤੁਹਾਨੂੰ ਦਸਦਾ ਹਾਂ ਕਿ ਸਾਰੀ ਸ੍ਰਿਸ਼ਟੀ ਨੂੰ ਬਣਾਉਣ ਵਾਲਾ ਪ੍ਰਮੇਸ਼ਰ ਹੈ, ਜਿਸ ਨੂੰ ਬ੍ਰਹਮ ਵੀ ਕਹਿੰਦੇ ਹਨ। ਉਸ ਨੂੰ ਹੀ ਆਤਮਾ ਕਹਿੰਦੇ ਹਨ, ਉਹ ਕਿਸੇ ਵਿਚ ਰਲਿਆ ਨਹੀਂ ਕਰਦਾ, ਕਿਸੇ ਘੇਰੇ ਵਿਚ ਨਹੀਂ ਆਉਂਦਾ, ਉਸ ਨੂੰ ਕੋਈ ਡੁਬੋ ਨਹੀਂ ਸਕਦਾ, ਮਾਰ ਨਹੀਂ ਸਕਦਾ, ਟੁਕੜੇ-ਟੁਕੜੇ ਨਹੀਂ ਕਰ ਸਕਦਾ ਉਹ ਸਦਾ ਇਕ

(ਬਾਕੀ ਪੰਨਾ 36 ਤੇ)

# ਹਿਮਾਲੀਆ ਦੇ ਸੰਤਾਂ ਦੇ ਸੰਗ ਨਿਵਾਸ

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ ਦਸੰਬਰ ਅੰਕ, ਪੰਨਾ - 13 )*

ਮੈਨੂੰ ਇਕ ਲਾਮਾ ਮਿਲਿਆ ਉਸ ਨੂੰ ਮੈਂ ਵਿਸ਼ਵਾਸ਼ ਦਿਵਾਇਆ ਮੈਂ ਰੂਹਾਨੀ ਹਾਂ, ਮੇਰਾ ਕੋਈ ਰਾਜਸੀ ਮੰਤਵ ਨਹੀਂ, ਮੈਂ ਇਸ ਲਾਮੇ ਨਾਲ ਪੰਦਰਾਂ ਦਿਨ ਰਿਹਾ, ਆਖਰ ਉਹ ਮੰਨ ਗਿਆ ਕਿ ਮੇਰਾ ਸਬੰਧ ਕਿਸੇ ਰਾਜਸੀ ਲਹਿਰ ਨਾਲ ਨਹੀਂ ਹੈ। ਉਸ ਨੇ ਮੈਨੂੰ ਵਿਸ਼ਵਾਸ਼ ਦਿਵਾਇਆ ਕਿ ਮੈਨੂੰ ਤਿੱਬਤ ਵਿਚੋਂ ਨਹੀਂ ਕੱਢਿਆ ਜਾਏਗਾ। ਉਸ ਨੇ ਮੈਨੂੰ ਕੁਝ ਵੱਡੇ ਅਫਸਰਾਂ ਨਾਲ ਵੀ ਮਿਲਾਇਆ, ਭਾਵੇਂ ਮੈਂ ਉਨ੍ਹਾਂ ਦੀ ਬੋਲੀ ਵਿਚ ਤਾਂ ਉਨ੍ਹਾਂ ਨੂੰ ਵਿਸ਼ਵਾਸ਼ ਨਾ ਦੁਆ ਸਕਿਆ ਪਰ ਉਨ੍ਹਾਂ ਨੂੰ ਮੇਰੀ ਸਚਾਈ ਤੇ ਵਿਸ਼ਵਾਸ਼ ਹੋ ਗਿਆ। ਜਿਸ ਲਾਮਾ ਕੋਲ ਮੈਂ ਲਹਾਸਾ ਠਹਿਰਿਆ ਸੀ ਉਸਦਾ ਇਕ ਮਿਤਰ ਸੀ ਜਿਸ ਦਾ ਮੱਠ ਮੇਰੀ ਮੰਜ਼ਲ ਦੇ ਕੋਲ ਸੀ। ਮੈਂ ਲਹਾਸਾ ਤੋਂ 75 ਮੀਲ ਉਤਰ ਵਲ ਸੀ ਸਭਿਅਤਾ ਤੋਂ ਪਰ੍ਹੇ। ਮੇਰੇ ਮੇਜ਼ਬਾਨ ਨੇ ਕੁਝ ਪੱਥ ਪਰਦਰਸ਼ਕ ਦਿਤੇ, ਮੈਂ ਮੱਠ ਪਹੁੰਚ ਗਿਆ, ਉਥੋਂ ਮੈਂ ਆਪਣੇ ਸਫਰ ਦੇ ਆਖਰੀ ਪੜਾਅ ਤੇ ਪਹੁੰਚਣਾ ਸੀ।

ਉਸ ਮੱਠ ਵਿਚ ਤਿੰਨ ਸੌ ਤੋਂ ਵੱਧ ਲਾਮਾ ਸੀ, ਤਿੱਬਤ ਵਿਚ ਬਹੁਤ ਮੱਠ ਹਨ ਜਿਥੇ ਹਜ਼ਾਰਾਂ ਹੀ ਲਾਮੇ ਰਹਿੰਦੇ ਹਨ, ਵੱਖ-ਵੱਖ ਪਰੰਪਰਾ ਤੋਂ ਮੈਨੂੰ ਇਉਂ ਪ੍ਰਤੀਤ ਹੋਇਆ ਜਿਵੇਂ ਲਾਮਾਇਜ਼ਮ ਇਕ ਵਿਅਕਤੀਗਤ ਮਜ਼ਹਬ ਹੁੰਦੇ ਹੋਏ ਵੀ ਬੁੱਧ ਮਜ਼ਹਬ ਦਾ ਵੀ ਕੁਝ ਹਿੱਸਾ ਹੋਵੇ। ਹਰਿ ਲਾਮਾ ਦਾ ਪੂਜਾ ਕਰਨ ਦਾ ਆਪਣਾ ਤਰੀਕਾ ਹੈ, ਕਰਮ ਕਾਂਡ ਕਰਨ ਦਾ, ਮੰਤਰ ਪੜ੍ਹਨ ਦਾ, ਆਪਣੇ ਉਸ ਪਹੀਏ ਨੂੰ ਘੁੰਮਾਉਣ ਦਾ, ਮੰਤਰ ਪੜ੍ਹਨ ਦਾ। ਇਹ ਮੰਤਰ ਸੰਸਕ੍ਰਿਤ ਮੰਤਰਾਂ ਦੇ ਵਿਗਾੜੇ ਹੋਏ ਮੰਤਰ ਹਨ, ਮੈਂ ਬਿਹਾਰ ਨਾਲੰਦਾ ਵਿਸ਼ਵਵਿਦਿਆਲੇ ਪੜ੍ਹਿਆ ਸੀ, ਉਹ ਬੋਧੀਆਂ ਦਾ ਪੁਰਾਣਾ ਵਿਸ਼ਵ ਵਿਦਿਆਲਿਆ ਸੀ। ਸੋ ਮੈਂ ਬੋਧੀਆਂ ਦੇ ਭਾਰਤ ਵਿਚ ਵਿਕਾਸ ਬਾਰੇ ਪੜ੍ਹਿਆ ਸੀ ਤੇ ਜਿਵੇਂ ਉਹ ਤਿੱਬਤ ਵਿਚ ਹੈ, ਚੀਨ ਵਿਚ ਹੈ, ਜਾਪਾਨ ਵਿਚ ਹੈ ਦੱਖਣ ਪੂਰਬ ਏਸ਼ੀਆਂ ਵਿਚ ਹੈ।

ਇਕ ਹਜ਼ਾਰ ਸਾਲ ਪਹਿਲਾਂ ਇਕ ਤਿੱਬਤਨ ਵਿਦਵਾਨ ਭਾਰਤ ਆਇਆ ਸੀ, ਉਹ ਇਥੇ ਪੜ੍ਹਿਆ ਤੇ ਗ੍ਰੰਥ ਤਿੱਬਤ ਲੈ ਗਿਆ। ਫੇਰ ਬਹੁਤ ਸਾਰੇ ਵਿਦਵਾਨ ਤਿੱਬਤ ਜਾਣ ਲਗ ਪਏ ਤੇ ਬੋਧੀ ਗ੍ਰੰਥ ਪੜ੍ਹਾਉਣ ਲਗ ਪਏ। ਮੈਨੂੰ ਬੋਧੀਆਂ ਦੇ ਵੱਖ-ਵੱਖ ਸ਼ਾਖਾ ਦਾ ਪਤਾ ਸੀ। ਤਿੱਬਤ ਵਿਚ ਵੀ ਦੇਵਤੇ ਤੇ ਦੈਂਤ ਨੂੰ ਮੰਨਦੇ ਹਨ ਤੇ ਬੁੱਧ ਨੂੰ ਵੀ ਇਕ ਦੇਵਤਾ ਮੰਨਦੇ ਹਨ।

ਤਿੱਬਤ ਦਾ ਬੁੱਧ ਮਜ਼ਹਬ ਤਾਂਤਰ ਨਾਲ ਉਲਝਿਆ ਪਿਆ ਹੈ, ਗੁਰੁਦੇਵ ਦੇ ਗੁਰੂ ਜਨ ਕੋਲ ਜਾਣ ਤੋਂ ਪਹਿਲਾਂ ਮੈਂ ਇਕ ਹੋਰ ਮੱਠ ਵਿਚ ਗਿਆ, ਉਥੇ ਮੈਂ ਇਕ ਲਾਮਾ ਨੂੰ ਮਿਲਿਆ ਜਿਸ ਨੂੰ ਬਹੁਤ ਵੱਡਾ ਯੋਗੀ ਕਹਿੰਦੇ ਸਨ। ਤਿੱਬਤ ਦਾ ਯੋਗ ਮੁੜਿਆ ਤੁੜਿਆ ਤੰਤਰ ਹੀ ਹੈ ਜਿਸਨੂੰ ਵਾਮ ਮਾਰਗ ਵੀ ਕਹਿੰਦੇ ਹਨ। ਜਿਹੜੇ ਇਸ ਮਾਰਗ ਤੇ ਚਲਦੇ ਹਨ ਉਹ ਮਾਸ ਸ਼ਰਾਬ, ਔਰਤ ਦਾ ਪ੍ਰਯੋਗ ਮੰਤਰਾਂ ਨਾਲ ਕਰਦੇ ਹਨ। ਜਦੋਂ ਮੈਂ ਇਸ ਲਾਮਾ ਨੂੰ ਮਿਲਿਆ ਉਹ ਲੱਕੜੀ ਦੇ ਕਮਰੇ ਵਿਚ ਬੈਠਾ ਸੀ, ਉਸ ਦੇ ਚਾਰੋਂ ਪਾਸੇ ਸਤ ਔਰਤਾਂ ਬੈਠੀਆਂ ਸਨ ਤੇ ਉਹ ਮੰਤਰ ਪੜ੍ਹ ਰਹੀਆਂ ਸਨ, ਥੋੜ੍ਹੇ ਜਿਹੇ ਮੰਤਰ ਪੜ੍ਹ ਕੇ ਉਹ ਮਾਸ ਦਾ ਟੁਕੜਾ ਚੁੱਕ ਕੇ ਖਾ ਲੈਂਦੇ ਸਨ, ਕੱਚਾ ਮਾਸ ਜਿਸ ਨੂੰ ਕੋਈ ਮਸਾਲੇ ਆਦਿ ਲੱਗੇ ਹੋਏ ਸਨ, ਮਿਰਚਾਂ ਵੀ ਖਾ ਕੇ ਫੇਰ ਮੰਤਰ ਕਰਨ ਲਗ ਪੈਂਦੇ ਸਨ। ਪੰਦਰਾਂ ਮਿੰਟਾਂ ਬਾਦ ਲਾਮਾ ਚੁੱਪ ਕਰ ਗਿਆ ਤੇ ਮੈਨੂੰ ਪੁੱਛਣ ਲੱਗਾ, "ਮੈਂ ਕਿਉਂ ਇਥੇ ਆਇਆ ਹਾਂ।" ਮੈਂ ਮੁਸਕਰਾਇਆ ਤੇ ਕਿਹਾ, "ਮੈਂ ਉਸ ਨੂੰ ਮਿਲਣ ਆਇਆ ਹਾਂ।" ਉਹ ਕਹਿਣ ਲੱਗਾ, "ਨਹੀਂ, ਨਹੀਂ ਇਹ ਸੱਚ ਨਹੀਂ ਹੈ ਇਹ ਤੇਰਾ ਨਾਮ ਤੇ ਤੂੰ ਭੇਸ ਬਦਲਾ ਕੇ ਆਇਆ ਹੈਂ। ਸਿੱਕਮ ਦੀ ਪੁਲਿਸ ਤੈਨੂੰ ਢੂੰਡ ਰਹੀ ਹੈ। ਇਹ ਸਭ ਕੁਝ ਉਸ ਨੇ ਗੁੱਸੇ ਨਾਲ ਕਿਹਾ ਕਿਉਂਕਿ ਉਹ ਜਾਣ ਗਿਆ ਕਿ ਮੈਨੂੰ ਉਸਦਾ ਪੂਜਾ ਦਾ ਤਰੀਕਾ ਪਸੰਦ ਨਹੀਂ ਆਇਆ ਤੇ ਕੱਚਾ ਮਾਸ ਖਾਣਾ ਤਾਂ ਬਹੁਤ ਹੀ ਬੁਰਾ ਲੱਗਾ। ਉਸ ਨੇ ਮੇਰੇ ਸਾਰੇ ਵਿਚਾਰ ਪੜ੍ਹ ਲਏ, ਮੈਨੂੰ ਬੜਾ ਡਰ ਲੱਗਾ ਪਰ ਮੈਨੂੰ ਹੈਰਾਨੀ ਨਹੀਂ ਹੋਈ। ਮੈਂ ਪਹਿਲੇ ਵੀ ਬਹੁਤ ਸਾਰੇ ਇਹੋ ਜਿਹੇ ਬੰਦਿਆਂ ਨੂੰ ਮਿਲ ਚੁੱਕਾ ਸੀ ਜਿਹੜੇ ਤੁਹਾਡੇ ਵਿਚਾਰ ਇਸ ਤਰ੍ਹਾਂ ਪੜ੍ਹ ਸਕਦੇ ਹਨ। ਮੈਂ ਬਹੁਤ ਹੀ ਨਿਮਾਣਾ ਬਣ ਗਿਆ ਤੇ ਕਿਹਾ ਮੈਂ ਉਨ੍ਹਾਂ ਦੇ ਦੇਸ਼ ਤਾਂਤਰ ਬਾਰੇ ਜਾਨਣ ਆਇਆ ਹਾਂ। ਇਹ ਯੋਗੀ ਤਾਂਤਰਕ ਸੀ ਉਸ ਨੇ ਮੈਨੂੰ ਆਪਣੀ ਕਿਤਾਬ ਵੀ ਪੜ੍ਹਨ ਲਈ ਦਿਤੀ ਪਰ ਮੈਂ ਇਹ ਕਿਤਾਬ ਪਹਿਲਾਂ ਹੀ ਪੜ੍ਹੀ ਹੋਈ ਸੀ। ਉਹ ਮੈਨੂੰ ਦੂਸਰੇ ਲਾਮਾ ਕੋਲ ਲੈ ਗਿਆ, ਉਹ ਵੀ ਤਾਂਤਰਿਕ ਸੀ। ਉਸ ਨੂੰ ਚੰਗੀ ਹਿੰਦੀ ਆਉਂਦੀ ਸੀ ਉਹ ਭਾਰਤ ਰਹਿ ਵੀ ਚੁੱਕਾ ਸੀ, ਬੋਧਗਿਆ ਵਿਚ ਜਿਥੇ ਬੁੱਧ ਨੂੰ ਗਿਆਨ ਹੋਇਆ ਸੀ।

ਬਹੁਤ ਸਾਰਾ ਸਾਹਿਤ ਜਿਹੜਾ ਤਿੱਬਤ ਮਿਲਦਾ ਹੈ ਉਹ ਪੁਰਾਣਾਂ ਦੀਆਂ ਕਹਾਣੀਆਂ ਦਾ ਉਲਥਾ ਕੀਤਾ ਹੋਇਆ ਹੈ। ਹਿੰਦੂਆਂ ਦੇ ਪੁਰਾਣ, ਤਾਓ, ਕਨਫਿਊਸ਼ਿਸ ਬੋਧ ਮਜ਼ਹਬ ਨਾਲ ਉਲਝਿਆ ਪਿਆ, ਕੁਝ ਵੀ ਤਰਤੀਬਵਾਰ ਨਹੀਂ। ਨਾ ਹੀ ਕੋਈ ਫਿਲੌਸਫੀ ਉਨ੍ਹਾਂ ਦੀ ਆਪਣੀ ਹੈ। ਮੈਨੂੰ ਤਿੱਬਤ ਦੀ ਭਾਸ਼ਾ ਚੰਗੀ ਤਰ੍ਹਾਂ ਆਉਂਦੀ ਨਹੀਂ ਸੀ ਪਰ ਇਸ ਲਾਮਾ ਨੇ ਮੇਰੇ ਨਾਲ ਹਿੰਦੀ ਵਿਚ ਗੱਲ ਕੀਤੀ। ਸੋ ਮੇਰੇ ਲਈ ਉਸ ਨਾਲ ਰੂਹਾਨੀਅਤ ਦੀ ਗੱਲ ਕਰਨੀ ਸੌਖੀ ਹੋ ਗਈ, ਮੈਂ ਰੋਜ਼ ਮੱਠਾਂ ਦੀਆਂ ਗੱਲਾਂ ਤਾਂ ਤਿੱਬਤ ਭਾਸ਼ਾ ਵਿਚ ਕਰ ਸਕਦਾ ਸੀ ਪਰ ਮੈਂ ਉਨ੍ਹਾਂ ਦੇ ਗ੍ਰੰਥ ਨਹੀਂ ਸੀ ਪੜ੍ਹ ਸਕਦਾ ਜਿਹੜੇ ਕਿ ਮੱਠਾਂ ਵਿਚ ਪਏ ਸਨ।

ਜਿਸ ਮੱਠ ਵਿਚ ਮੈਂ ਰਹਿੰਦਾ ਸੀ ਉਥੇ ਇਕ ਸੰਸਕ੍ਰਿਤ ਦਾ ਗ੍ਰੰਥ ਸੀ ਜਿਸ ਨੂੰ ਲਾਮਾ ਪੂਜਦੇ ਸਨ ਜਿਸ ਕੱਪੜੇ ਵਿਚ ਉਹ ਲਪੇਟਿਆ ਹੋਇਆ ਸੀ ਉਹਦੇ ਉਤੇ ਸੰਦਲ ਦੀ ਇਕ ਪਰਤ ਜੰਮੀ ਪਈ ਸੀ। ਮੈਨੂੰ ਦਸਿਆ ਗਿਆ ਜਿਹੜਾ ਇਹ ਗ੍ਰੰਥ ਪੜ੍ਹੇਗਾ ਉਸ ਨੂੰ ਕੋਹੜ ਹੋ ਜਾਏਗਾ ਤੇ ਉਹ ਮਰ ਜਾਏਗਾ, ਬਹੁਤ ਸਾਰੇ ਲਾਮਾ ਉਸ ਦੀ ਪੂਜਾ ਕਰਦੇ ਸਨ ਪਰ ਕਿਸੇ ਨੇ ਉਸ ਨੂੰ ਪੜ੍ਹਿਆ ਨਹੀਂ ਸੀ, ਮੈਨੂੰ ਬੜੀ ਹੀ ਇੱਛਾ ਸੀ ਮੈਂ ਇਸ ਨੂੰ ਦੇਖਾਂ ਹੱਥ ਦੇ ਬਣੇ ਪੱਤੇ ਪਰ ਉਹ ਲਾਮਾ



Sri Satguru Jagjit Singh Ji eLibrary NamdhariElibrary@gmail.com

ਮੇਰੀ ਕੋਈ ਬੇਨਤੀ ਸੁਣਨ ਨੂੰ ਤਿਆਰ ਹੀ ਨਹੀਂ ਸੀ। ਮੈਂ ਕੁਝ ਨਾ ਕਰ ਸਕਿਆ, ਮੈਨੂੰ ਯਾਦ ਆ ਗਿਆ ਇਕ ਕਥਨ - ਗ੍ਰੰਥ ਉਨ੍ਹਾਂ ਦੇ ਹੁੰਦੇ ਹਨ ਜਿਹੜੇ ਉਨ੍ਹਾਂ ਨੂੰ ਪੜ੍ਹਦੇ ਹਨ, ਉਨ੍ਹਾਂ ਬੇਵਕੂਫਾਂ ਦੇ ਨਹੀਂ ਜਿਹੜੇ ਉਨ੍ਹਾਂ ਨੂੰ ਸਾਂਭਦੇ ਹਨ ਤੇ ਪੜ੍ਹਦੇ ਨਹੀਂ। ਸਵੇਰ ਦੇ ਤਿੰਨ ਵਜੇ ਮੈਂ ਮੱਠ ਦੇ ਅੰਦਰ ਦੇ ਹਿੱਸੇ ਵਿਚ ਗਿਆ ਜਿਥੇ ਬੜੇ ਦੀਵੇ ਜਲ ਰਹੇ ਸਨ, ਮੈਂ ਗ੍ਰੰਥ ਖੋਲਿਆ ਜਿਹੜਾ ਸੱਤ ਰੇਸ਼ਮੀ ਕਪੜਿਆਂ ਵਿਚ ਲਪੇਟਿਆ ਹੋਇਆ ਸੀ। ਜਦੋਂ ਮੈਂ ਉਸ ਨੂੰ ਪੜ੍ਹਨਾ ਸ਼ੁਰੂ ਕੀਤਾ ਮੈਂ ਹੈਰਾਨ ਹੋ ਗਿਆ ਇਹ ਦੇਖ ਕੇ ਕਿ ਇਹ ਤਾਂ 'ਲਿੰਗ ਪੁਰਾਣ' ਦਾ ਹਿੱਸਾ ਹੈ। 18 ਪੁਸਤਕਾਂ ਜਿਨ੍ਹਾਂ ਵਿਚ ਹਜ਼ਾਰਾਂ ਰੂਹਾਨੀ ਸਾਖੀਆਂ, ਪੁਰਾਣੇ ਵੈਦਕ ਤਰੀਕੇ ਤੇ ਅਭਿਆਸ ਲਿਖੇ ਹੋਏ ਸਨ। ਮੈਂ ਛੇਤੀ ਨਾਲ ਲਪੇਟ ਕੇ ਵਾਪਸ ਆ ਗਿਆ। ਕਿਉਂਕਿ ਮੈਂ ਉਸ ਨੂੰ ਛੇੜ ਦਿਤਾ ਸੀ ਤੇ ਲੈਂਪ ਵੀ ਛੇੜ ਦਿਤਾ ਸੀ। ਫੇਰ ਮੈਂ ਉਸ ਗ੍ਰੰਥ ਨੂੰ ਮੁੜ ਕੇ ਉਸ ਤਰ੍ਹਾਂ ਲਪੇਟ ਵੀ ਨਹੀਂ ਸੀ ਸਕਿਆ। ਛੇਤੀ ਹੀ ਪਤਾ ਲਗ ਗਿਆ ਕਿ ਗ੍ਰੰਥ ਕਿਸੇ ਨੇ ਛੇੜਿਆ ਹੈ। ਠੀਕ ਸਭ ਦਾ ਸ਼ੱਕ ਮੇਰੇ ਉਤੇ ਹੀ ਸੀ। ਲਾਮਾ ਜਿਹੜਾ ਹਿੰਦੀ ਬੋਲਦਾ ਸੀ ਮੈਂ ਉਸ ਨੂੰ ਕਿਹਾ, ਮੈਨੂੰ ਹਿਮਾਲੀਆ ਦੇ ਸੰਤਾਂ ਨੇ ਕਿਹਾ ਹੈ ਕਿ ਇਸ ਗ੍ਰੰਥ ਨੂੰ ਦੇਖਾਂ। ਜੇ ਤੂੰ ਮੈਨੂੰ ਕੁਝ ਕਿਹਾ, ਤੈਨੂੰ ਭੁਗਤਣਾ ਪਵੇਗਾ, ਮੈਨੂੰ ਨਹੀਂ। ਚੰਗੇ ਭਾਗ, ਇਹ ਸੁਣ ਕੇ ਮੁਖੀ ਲਾਮਾ ਤੇ ਸਾਰੇ ਚੁੱਪ ਕਰ ਗਏ। ਨਹੀਂ ਤਾਂ ਉਨ੍ਹਾਂ ਨੇ ਮੈਨੂੰ ਜਾਨੋਂ ਹੀ ਮਾਰ ਦੇਣਾ ਸੀ ਮੈਂ ਇਹ ਸਾਬਤ ਕਰ ਦਿਤਾ ਕਿ ਮੈਂ ਗ੍ਰੰਥ ਖੋਲ੍ਹਿਆ ਅਤੇ ਪੜ੍ਹਿਆ ਹੈ ਪਰ ਮੈਨੂੰ ਕੁਝ ਨਹੀਂ ਹੋਇਆ। ਇਹ ਵੀ ਸਾਬਤ ਹੋ ਗਿਆ ਕਿ ਜੋ ਮੈਂ ਕੀਤਾ ਹੈ ਉਹ ਮੈਂ ਕਿਸੇ ਹੁਕਮ ਅੰਦਰ ਕੀਤਾ ਹੈ, ਫੇਰ ਮੇਰੀਆਂ ਗੱਲਾਂ ਸ਼ੁਰੂ ਹੋ ਗਈਆਂ। ਇਕ ਵੱਡਾ ਲਾਮਾ ਗਇਆ ਤੋਂ ਆਇਆ, ਉਹ ਬਹੁਤ ਵੱਡਾ ਗਿਆਨੀ ਹੈ ਉਸ ਕੋਲ ਬੜੀਆਂ ਸ਼ਕਤੀਆਂ ਹਨ, ਤਿੱਬਤਨ ਪੱਥ ਪਰਦਰਸ਼ਕਾਂ ਨੇ ਕਿਹਾ ਕਿ ਤੂੰ ਹੁਣ ਇਥੋਂ ਜਾਹ। ਸੋ ਮੈਂ ਆਪਣੀ ਮੰਜ਼ਲ ਵਲ ਤੁਰ ਪਿਆ, ਕਈ ਵਾਰੀ ਰੂਹਾਨੀਅਤ ਦੇ ਮਾਰਗ ਤੇ ਅਗਿਆਨ ਵੀ ਗੁਪਤ ਗਿਆਨ ਜਾਣਿਆ ਜਾਂਦਾ ਹੈ, ਲੋਕੀ ਆਪਣਾ ਵਿਸ਼ਵਾਸ਼ ਨਹੀਂ ਤੋੜਨਾ ਚਾਹੁੰਦੇ। ਮੈਂ ਕੱਟੜਵਾਦ ਅਤੇ ਅੰਧਵਿਸ਼ਵਾਸ਼ ਪਹਿਲਾਂ ਵੀ ਦੇਖ ਚੁਕਿਆ ਸੀ।

ਜਦੋਂ ਮੈਂ ਪਰਮ ਗੁਰੂਦੇਵ ਨੂੰ ਮਿਲਿਆ ਉਨ੍ਹਾਂ ਨੇ ਮੈਨੂੰ ਜੱਫੀ ਪਾ ਲਈ ਤੇ ਕਿਹਾ ਤੂੰ ਬਹੁਤ ਥੱਕਿਆ ਪਿਆ ਹੈਂ, ਤੈਨੂੰ ਬਹੁਤ ਔਕੜਾਂ ਆਈਆਂ, ਗਿਆਨ ਦਾ ਮਾਰਗ ਬਹੁਤ ਔਖਾ ਮਾਰਗ ਹੈ ਤੇ ਉਸ ਦੀ ਪ੍ਰਾਪਤੀ ਬਹੁਤ ਹੀ ਕਠਿਨ ਹੈ। ਜਦੋਂ ਉਨ੍ਹਾਂ ਨੇ ਮੇਰਾ ਸਾਰਾ ਸਫਰ ਮੈਨੂੰ ਸੁਣਾਇਆ ਤੇ ਫੇਰ ਕਹਿਣ ਲੱਗੇ ਜਾ ਕੇ ਇਸ਼ਨਾਨ ਕਰ ਤੇ ਥਕਾਵਟ ਉਤਾਰ, ਮੈਂ ਆਪਣੇ ਸਫਰ ਤੋਂ ਬਹੁਤ ਥੱਕਿਆ ਹੋਇਆ ਤੇ ਦੁਖੀ ਸੀ ਪਰ ਪਰਮ ਗੁਰੂਦੇਵ ਦੀ ਜੱਫੀ ਨੇ ਮੇਰੀ ਸਾਰੀ ਪੀੜਾ ਜਿਵੇਂ ਹਰ ਲਈ ਹੋਵੇ ਜਿਸ ਤਰ੍ਹਾਂ ਉਨ੍ਹਾਂ ਨੇ ਮੈਨੂੰ ਦੇਖਿਆ ਬਿਲਕੁਲ ਉਸ ਤਰ੍ਹਾਂ ਸੀ ਜਿਸ ਤਰ੍ਹਾਂ ਗੁਰੂਦੇਵ ਦੇਖਦੇ ਹਨ। ਉਨ੍ਹਾਂ ਦਾ ਦਰਦ ਵਰਨਣ ਨਹੀਂ ਕੀਤਾ ਜਾ ਸਕਦਾ। ਜਦੋਂ ਯੋਗੀ ਜਾਂ ਗੁਰੂਦੇਵ ਆਪਣੇ ਸ਼ਰਧਾਲੂਆਂ ਨੂੰ, ਚੇਲਿਆਂ ਨੂੰ ਦੇਖਦੇ ਹਨ ਉਨ੍ਹਾਂ ਦੀ ਸਾਰੀ ਹੋਂਦ ਪਿਆਰ ਬਣ ਜਾਂਦੀ ਹੈ ਜਿਹੜੀ ਤੁਹਾਨੂੰ ਪਿਆਰ ਨਾਲ ਭਰਪੂਰ ਕਰ ਦਿੰਦੀ ਹੈ।

ਮੇਰੇ ਗੁਰੂਦੇਵ ਨੇ ਮੈਨੂੰ ਦਸਿਆ ਸੀ ਕਿ ਪਰਮ ਗੁਰੂ ਬ੍ਰਾਹਮਣ ਕੁਲ ਵਿਚੋਂ ਹਨ ਤੇ ਬਚਪਨ ਤੋਂ ਹੀ ਉਹ ਹਿਮਾਲੀਆ ਵਿਚ ਫਿਰਦੇ ਹਨ ਤੇ ਉਹ ਇਕ ਅਟੁੱਟ ਪਰੰਪਰਾ ਤੋਂ ਹਨ। ਦੇਖਣ ਵਿਚ ਉਹ ਬਹੁਤ ਬਜ਼ੁਰਗ ਸਨ ਪਰ ਬਹੁਤ ਰਿਸ਼ਟ ਪੁਸ਼ਟ ਸਨ, ਉਹ ਆਪਣੇ ਆਸਣ ਤੋਂ ਦੋ ਵਾਰੀ ਉਠਦੇ ਸਨ, ਇਕ ਵਾਰੀ ਸਵੇਰੇ ਇਕ ਵਾਰੀ ਸ਼ਾਮ ਨੂੰ, ਉਹ ਪੰਜ ਫੁੱਟ ਦੱਸ ਇੰਚ ਲੰਬੇ ਸੀ। ਬਹੁਤ ਹੀ ਪਤਲੇ ਪਰ ਬਹੁਤ ਹੀ ਬਲ ਵਾਲੇ ਸਨ ਉਨ੍ਹਾਂ ਦੇ ਭਰਵੱਟੇ ਥੋੜ੍ਹੇ ਅਘੜੇ-ਦੁਘੜੇ ਸਨ ਉਨ੍ਹਾਂ ਦੇ ਚਿਹਰੇ ਤੋਂ ਸ਼ਾਂਤੀ ਤੇ ਸਥਿਰਤਾ ਦਾ ਝਲਕਾਰਾ ਪੈਂਦਾ ਸੀ। ਉਹ ਯਾਕ ਦਾ ਦੁੱਧ ਤੇ ਜੌਂਆਂ ਦਾ ਪਾਣੀ ਉਬਾਲ ਕੇ ਪੀਂਦੇ ਸਨ। ਕਦੀ-ਕਦੀ ਲਾਮਾ ਆ ਕੇ ਉਨ੍ਹਾਂ ਕੋਲੋਂ ਪੜ੍ਹਦੇ ਸਨ ਉਹ ਇਕ ਕੁਦਰਤੀ ਗੁਫਾ ਵਿਚ 7000 ਫੁੱਟ ਦੀ ਉਚਾਈ ਤੇ ਰਹਿੰਦੇ ਸਨ, ਅੰਦਰ ਸਲਾਭ ਖਤਮ ਕਰਨ ਲਈ ਅੱਗ ਜਲਾਉਂਦੇ ਸਨ ਤੇ ਨਾਲ ਪਾਣੀ ਤੇ ਦੁੱਧ ਉਬਾਲ ਲੈਂਦੇ ਸੀ। ਉਨ੍ਹਾਂ ਦੇ ਸ਼ਿਸ਼ਾਂ ਨੇ ਗੁਫਾ ਦੇ ਅੱਗੇ ਬੜਾ ਸੋਹਣਾ ਇਕ ਲੱਕੜੀ ਦਾ ਵਰਾਂਡਾ ਬਣਾ ਦਿਤਾ ਸੀ, ਉਸ ਜਗ੍ਹਾਂ ਤੋਂ ਪਹਾੜਾਂ ਦੇ ਲਾਈਨਾਂ ਤੇ ਧਰਤੀ ਅਕਾਸ਼ ਇਕ ਹੁੰਦਾ ਬਹੁਤ ਸੋਹਣਾ ਦਿਸਦਾ ਸੀ।

ਪਰਮ ਗੁਰੂਦੇਵ ਕੋਲ ਰਹਿ ਕੇ ਮੈਂ ਉਨ੍ਹਾਂ ਨੂੰ ਬਹੁਤ ਸਵਾਲ ਪੁੱਛੇ, ਬਹੁਤ ਡੂੰਘੇ ਅਭਿਆਸ ਬਾਰੇ ਪੁਛਿਆ ਤੇ ਮੈਨੂੰ ਮੇਰੇ ਹਰ ਸਵਾਲ ਦਾ ਜਵਾਬ ਮਿਲਿਆ, ਮੇਰੇ ਸਾਰੇ ਸਵਾਲਾਂ ਦੇ ਜਵਾਬ ਦੇਣ ਤੋਂ ਬਾਦ ਉਹ ਕਹਿਣ ਲੱਗੇ ਤੂੰ ਆਪਣੀ ਸਭ ਤੋਂ ਤੀਬਰ ਇੱਛਾ ਕਿਉਂ ਨਹੀਂ ਦਸਦਾ, ਕੰਬਦੀ ਅਵਾਜ਼ ਵਿਚ ਮੈਂ ਕਿਹਾ, ਕ੍ਰਿਪਾ ਕਰਕੇ ਮੈਨੂੰ ਪਰ-ਕਾਇਆ ਪਰਵੇਸ਼ ਦੇ ਤਰੀਕੇ ਬਾਰੇ ਦੱਸੋ ਤੇ ਪਰੈਕਟੀਕਲੀ ਕਰਕੇ ਦਿਖਾਓ।

ਉਹ ਕਹਿਣ ਲੱਗੇ, "ਠੀਕ ਹੈ।"

ਦੂਸਰੇ ਦਿਨ ਸਵੇਰੇ ਇਕ ਲਾਮਾ ਉਨ੍ਹਾਂ ਨੂੰ ਮਿਲਣ ਆਇਆ, ਸਵੇਰੇ ਦੇ ਕੋਈ 9, ਸਾਢੇ 9 ਵਜੇ ਹੋਣੇ ਹਨ, ਪਰਮ ਗੁਰੂ ਦੇਵ ਕਹਿਣ ਲੱਗੇ, ਮੈਂ ਤੈਨੂੰ ਗਿਆਨ ਦੇਣ ਲੱਗਾਂ, ਮੈਂ ਤੈਨੂੰ ਪਰੈਕਟੀਕਲ ਕਰਕੇ ਦਿਖਾਉਣ ਲੱਗਾਂ ਹਾਂ। ਉਹ ਦੱਸਣ ਲੱਗੇ ਉਹ ਆਪਣਾ ਸਰੀਰ ਛੱਡ ਕੇ ਦੂਸਰੇ ਕਿਸੇ ਸਰੀਰ ਵਿਚ ਪ੍ਰਵੇਸ਼ ਕਰਕੇ ਫੇਰ ਮੁੜ ਕੇ ਆਪਣੇ ਸਰੀਰ ਵਿਚ ਪ੍ਰਵੇਸ਼ ਕਰਕੇ ਦਸਣਗੇ। ਉਹ ਕਹਿਣ ਲੱਗੇ ਉਹ ਆਪਣਾ ਸਰੀਰ ਇੱਛਾ ਅਨੁਸਾਰ ਬਦਲ ਸਕਦੇ ਹਨ। ਮੇਰੇ ਮਨ ਵਿਚ ਇਕ ਦਮ ਆਇਆ, ਇਹ ਆਪਣਾ ਸਰੀਰ ਛੱਡਣ ਲੱਗੇ ਹਨ ਜਾਂ ਦੱਬਣ ਲੱਗੇ ਹਨ। ਇਕ ਦਮ ਉਹ ਕਹਿਣ ਲੱਗੇ, "ਇਸ ਤਰ੍ਹਾਂ ਨਹੀਂ।" ਉਹ ਮੇਰੇ ਵਿਚਾਰ ਦਾ ਉਤਰ ਦੇ ਰਹੇ ਸਨ ਉਨ੍ਹਾਂ ਨੇ ਮੈਨੂੰ ਕਿਹਾ ਕਿ ਮੈਂ ਗੁਫਾ ਦੇ ਅੰਦਰ ਦੇਖ ਕੇ ਆਵਾਂ ਕਿ ਕੋਈ ਹੋਰ ਦਰਵਾਜ਼ਾ ਤਾਂ ਨਹੀਂ। ਮੈਂ ਤਾਂ ਪਹਿਲਾਂ ਹੀ ਜਾਣਦਾ ਸੀ ਮੈਨੂੰ ਲੱਗਾ ਦੇਖਣ ਦੀ ਕੋਈ ਗੱਲ ਨਹੀਂ ਪਰ ਫੇਰ ਵੀ ਗੁਰੂ ਦਾ ਆਦੇਸ਼ ਸੀ, ਸੋ ਮੈਂ ਚਲਾ ਗਿਆ, ਇਹ ਛੋਟੀ ਜਿਹੀ ਪੱਥਰ ਦੀ ਗੁਫਾ ਸੀ ਇਸ ਦਾ ਇਕ ਹੀ ਦਰਵਾਜ਼ਾ ਸੀ ਬਾਹਰ ਲੱਕੜੀ ਦਾ ਵਰਾਡਾਂ ਸੀ, ਮੈਂ ਬਾਹਰ ਆ ਕੇ ਲਾਮਾ ਨਾਲ ਵਰਾਂਡੇ ਵਿਚ ਬੈਠ ਗਿਆ, ਪਰਮ ਗੁਰੂ ਨੇ ਸਾਨੂੰ ਆਪਣੇ ਕੋਲ ਬੁਲਾਇਆ ਤੇ ਇਕ ਲੱਕੜੀ ਦੀ ਪਲੇਟ ਪਕੜਣ ਨੂੰ ਕਿਹਾ ਉਹ ਇਕ ਟਰੇਅ ਦੀ ਤਰ੍ਹਾਂ ਸੀ ਜਦੋਂ ਅਸੀਂ ਟਰੇਅ ਨੂੰ ਪਕੜਿਆ ਉਹ ਕਹਿਣ ਲੱਗੇ, "ਕੀ ਤੁਸੀਂ ਮੈਨੂੰ ਦੇਖ ਰਹੇ ਹੋ?"

ਅਸੀਂ ਕਿਹਾ, "ਜੀ"

ਮੂਰਖਤਾ ਨਾਲ ਮੈਂ ਕਹਿ ਦਿਤਾ, "ਕ੍ਰਿਪਾ ਕਰਕੇ ਮੈਨੂੰ

ਹਿਪਨੋਟਾਈਜ਼ (hypnotize) ਕਰਨ ਦੀ ਕੋਸ਼ਿਸ਼ ਨਾ ਕਰਨਾ, ਮੈਂ ਤੁਹਾਡੇ ਨੇਤਰਾਂ ਵਲ ਨਹੀਂ ਦੇਖਾਂਗਾ।"

ਉਹ ਕਹਿਣ ਲੱਗੇ, "ਮੈਂ ਤੁਹਾਨੂੰ ਹਿਪਨੋਟਾਈਜ਼ ਨਹੀਂ ਕਰ ਰਿਹਾ।" ਉਨ੍ਹਾਂ ਦਾ ਸਰੀਰ ਧੁੰਦਲਾ ਹੋਣ ਲਗ ਪਿਆ, ਉਸ ਧੁੰਦਲੇਪਨ ਦਾ ਅਕਾਰ ਇਸ ਮਾਨਵ ਸਰੀਰ ਦਾ ਸੀ, ਛੇਤੀ ਉਹ ਬੱਦਲਨੁਮਾ ਸਰੀਰ ਸਾਡੇ ਵਲ ਆਉਣ ਲਗ ਪਿਆ ਫੇਰ ਛੇਤੀ ਹੀ ਬੱਦਲ ਖਤਮ ਹੋ ਗਿਆ, ਫੇਰ ਅਸੀਂ ਮਹਿਸੂਸ ਕੀਤਾ ਜਿਹੜੀ ਪਲੇਟ ਅਸੀਂ ਪਕੜੀ ਹੋਈ ਸੀ ਉਹ ਭਾਰੀ ਹੋਣੀ ਸ਼ੁਰੂ ਹੋ ਗਈ, ਫੇਰ ਉਹ ਪਲੇਟ ਹਲਕੀ ਹੋਣੀ ਸ਼ੁਰੂ ਹੋ ਗਈ ਜਿਵੇਂ ਪਹਿਲੇ ਸੀ ਦਸ ਮਿੰਟ ਤਕ। ਲਾਮਾਂ ਤੇ ਮੈਂ ਪਲੇਟ ਪਕੜ ਕੇ ਖੜ੍ਹੇ ਰਹੇ, ਫੇਰ ਅਸੀਂ ਬੈਠ ਗਏ ਤੇ ਉਡੀਕਣ ਲੱਗੇ ਕਿ ਹੁਣ ਕੀ ਹੋਵੇਗਾ। ਕੁਝ ਡਰ, ਕੁਝ ਦਵੰਦ ਕਿ ਕੀ ਹੋਵੇਗਾ। ਦੱਸ ਮਿੰਟ ਬਾਦ ਪਰਮ ਗੁਰੂ ਦੀ ਅਵਾਜ਼ ਆਈ ਕਿ ਉਸੇ ਤਰ੍ਹਾਂ ਪਲੇਟ ਪਕੜ ਕੇ ਖੜ੍ਹੇ ਹੋ ਜਾਓ ਜਦੋਂ ਅਸੀਂ ਪਲੇਟ ਪਕੜ ਕੇ ਖੜ੍ਹੇ ਹੋਏ ਪਲੇਟ ਫੇਰ ਭਾਰੀ ਹੋਣ ਲਗ ਪਈ ਤੇ ਫੇਰ ਉਹ ਬੱਦਲ ਜਿਹਾ ਧੁੰਦਲਾਪਨ ਬਣ ਗਿਆ, ਫੇਰ ਉਸ ਧੁੰਦਲੇਪਨ ਤੋਂ ਉਹ ਫੇਰ ਆਪਣੇ ਸਰੀਰ ਵਿਚ ਪ੍ਰਵੇਸ਼ ਕੀਤੇ, ਇਹ ਇਕ ਬੜਾ ਅਲੌਕਿਕ ਪੁਸ਼ਟੀਕਰਨ ਦਾ ਅਨੁਭਵ ਸੀ। ਇਹ ਕ੍ਰਿਆ ਉਨ੍ਹਾਂ ਨੇ ਇਕ ਵਾਰੀ ਫੇਰ ਕਰਕੇ ਦੱਸੀ, ਸ਼ਾਇਦ ਉਹ ਦਿਨ ਕਦੀ ਨਹੀਂ ਆਏਗਾ ਜਦੋਂ ਮੈਂ ਸੰਸਾਰ ਨੂੰ ਇਸ ਦੇ ਬਾਰੇ ਦਸ ਸਕਾਂਗਾ, ਮੈਂ ਭਾਵੇਂ ਕਰਨਾ ਚਾਹਵਾਂਗਾ, ਸੰਸਾਰ ਨੂੰ ਦਸਣਾ ਚਾਹਾਂਗਾ ਕਿ ਇਹੋ ਜਿਹੇ ਮਹਾਤਮਾ ਵੀ ਹੋਏ ਹਨ ਤੇ ਖੋਜੀਆਂ ਨੂੰ ਇਨ੍ਹਾਂ ਗੁਪਤ ਚਿੰਨਾਂ ਦੀ, ਨਿਸ਼ਾਨਾਂ ਦੀ ਖੋਜ ਕਰਨੀ ਚਾਹੀਦੀ ਹੈ, ਇਹੋ ਜਿਹੀਆਂ ਕਰਾਮਾਤਾਂ ਮਾਨਵ ਦੀਆਂ ਮਾਨਸਿਕ ਸ਼ਕਤੀਆਂ ਤੇ ਸਮਰਥਾ ਬਾਰੇ ਕਿੰਨਾ ਕੁਝ ਦਸਦੀਆਂ ਹਨ। 'ਯੋਗ ਸੂਤਰ' ਦੇ ਤੀਸਰੇ ਅਧਿਆਏ ਵਿਚ ਪੰਤਾਜਲ ਜਿਸ ਨੇ ਯੋਗ ਨੂੰ ਸੂਤਰਬਧ ਕੀਤਾ, ਉਹ ਸਾਰੀਆਂ ਸਿਧੀਆਂ ਦਸੀਆਂ ਹਨ। ਮੈਂ ਇਹ ਨਹੀਂ ਕਹਿੰਦਾ ਇਹੋ ਜਿਹੀਆਂ ਸਿਧੀਆਂ ਆਤਮ ਗਿਆਨ ਲਈ ਜ਼ਰੂਰੀ ਹਨ ਪਰ ਮੈਂ ਇਹ ਜ਼ਰੂਰ ਕਹਾਂਗਾ ਕਿ ਮਨੁੱਖੀ ਸਮਰੱਥਾ ਬਹੁਤ ਹੈ, ਯੋਗਤਾ ਬੇਅੰਤ ਹੈ ਜਿਵੇਂ ਵਿਗਿਆਨਕ ਸੰਸਾਰ ਨੂੰ ਖੋਜ ਰਹੇ ਹਨ, ਸੱਚੇ ਯੋਗੀਆਂ ਨੂੰ ਅੰਦਰ ਦੀਆਂ ਯੋਗਤਾ ਸਮਰੱਥਾ ਬਾਰੇ ਹੋਰ ਖੋਜ ਕਰਨੀ ਚਾਹੀਦੀ ਹੈ। ਉਨ੍ਹਾਂ ਦਾ ਸਿਖਾਉਣ ਦਾ ਤਰੀਕਾ ਬੜਾ ਪਰੈਕਟੀਕਲ ਤੇ ਸਿੱਧਾ ਸੀ। ਜਦੋਂ ਆਪਣੀ ਪਰੰਪਰਾ ਬਾਰੇ ਪੁੱਛਣ ਦੀ ਜਿੱਦ ਕੀਤੀ ਉਹ ਕਹਿਣ ਲੱਗੇ, "ਸਾਡੇ ਬਾਹਰ ਦੇ ਤੌਰ ਤਰੀਕੇ ਸ਼ੰਕਰਾਚਾਰੀਆ ਪਰੰਪਰਾ ਨਾਲ ਮਿਲਦੇ ਹਨ ਪਰ ਸਾਡੀਆਂ ਅਧਿਆਤਮਕ ਪਰੰਪਰਾ ਬਾਕੀ ਸਾਰੀਆਂ ਸੰਸਥਾਵਾਂ ਤੋਂ ਅੱਡ ਹਨ, ਮੈਂ ਉਨ੍ਹਾਂ ਨੂੰ ਇਹ ਵੀ ਪੁਛਿਆ ਕਿ ਉਹ ਭਾਰਤ ਛੱਡ ਕੇ ਤਿੱਬਤ ਕਿਉਂ ਰਹਿੰਦੇ ਹਨ, ਉਹ ਕਹਿਣ ਲੱਗੇ ਕੋਈ ਫਰਕ ਨਹੀਂ ਪੈਂਦਾ ਮੈਂ ਕਿਥੇ ਵੀ ਰਹਾਂ। ਇਥੇ ਕੁਝ ਬੜੇ ਪਹੁੰਚੇ ਹੋਏ ਸਾਧਕ ਹਨ ਉਹ ਮੇਰੀ ਦੇਖ ਰੇਖ ਹੇਠ ਅਭਿਆਸ ਕਰਦੇ ਹਨ। ਫੇਰ ਮੈਂ ਭਾਵੇਂ ਭਾਰਤ ਆ ਜਾਵਾਂ। ਮੈਂ ਉਨ੍ਹਾਂ ਨੂੰ ਬਹੁਤ ਸਾਰੇ ਪ੍ਰਸ਼ਨ ਕਰਦਾ ਸੀ ਬਿਲਕੁਲ ਉਸ ਤਰ੍ਹਾਂ ਹੀ ਜਿਸ ਤਰ੍ਹਾਂ ਮੈਂ ਗੁਰੂਦੇਵ ਨੂੰ ਕਰਦਾਂ, ਉਹ ਬਹੁਤ ਥੋੜ੍ਹਾ ਬੋਲਦੇ ਤੇ ਬੜਾ ਸੰਖੇਪ ਉਤਰ ਦਿੰਦੇ, ਨਾਲ ਬੜੀ ਪਿਆਰੀ ਮੁਸਕਰਾਹਟ ਵੀ ਦਿੰਦੇ ਤੇ ਫੇਰ ਨੇਤਰ ਬੰਦ ਕਰ ਲੈਂਦੇ। ਉਹ ਕਹਿੰਦੇ ਸਥਿਰ ਰਹੋ, ਚੁੱਪ ਰਹੋ ਤੇ ਤੁਹਾਨੂੰ ਬਿਨਾਂ ਬੋਲੇ ਉਤਰ ਮਿਲ ਜਾਣਗੇ। ਤੁਹਾਨੂੰ ਅੰਦਰ ਦੇ ਨੇਤਰਾਂ ਨਾਲ ਦੇਖਣਾ ਚਾਹੀਦਾ ਹੈ ਤੇ ਅੰਦਰ ਦੇ ਕੰਨਾਂ ਨਾਲ ਸੁਣਨਾ ਚਾਹੀਦਾ ਹੈ।

ਮੇਰੀ ਡਾਇਰੀ ਉਨ੍ਹਾਂ ਦੀ ਸਿਖਿਆ ਨਾਲ ਭਰੀ ਪਈ ਹੈ ਉਨ੍ਹਾਂ ਨੇ ਮੈਨੂੰ ਦਸਿਆ ਕਿ ਮੈਂ ਆਪਣੇ ਸਾਧਕਾਂ ਲਈ ਪ੍ਰੇਮ, ਧਿਆਨ ਕਹਿਣੀ ਤੇ ਕਰਮਾਂ ਨਾਲ ਸੇਵਾ ਕਰਾਂ। ਮੈਂ ਬੜਾ ਹੈਰਾਨ ਹੋਇਆ ਕਿ ਧਿਆਨ ਨਾਲ ਕਿਸ ਤਰ੍ਹਾਂ ਮੈਂ ਸੇਵਾ ਕਰ ਸਕਦਾ ਹਾਂ। ਉਹ ਕਹਿਣ ਲੱਗੇ, "ਮਹਾਤਮਾ, ਯੋਗੀ ਤੇ ਰੂਹਾਨੀ ਗੁਰੂ ਸੰਸਾਰ ਦੀ ਸੇਵਾ ਅੰਤਰਮੁਖ ਹੋ ਕੇ ਸ਼ਰਧਾਲੂਆਂ ਦੇ ਭੈ ਸ਼ੰਕੇ ਤੇ ਸਮੱਸਿਆ ਨਵਿਰਤ ਕਰਦੇ ਹਨ, ਇਸ ਸਮੇਂ ਗੁਰੂ ਵਲੋਂ ਕੋਈ ਵੀ ਨਿਸੁਆਰਥ ਕੀਤੀ ਗਈ ਇੱਛਾ ਪੂਰੀ ਹੁੰਦੀ ਹੈ। ਪਰਮ ਗੁਰੂ ਨਾਲ ਕਿੰਨੇ ਮਹੀਨੇ ਰਿਹਾ, ਸਾਧਨਾ ਕੀਤੀ, ਉਨ੍ਹਾਂ ਦੇ ਚਰਨਾਂ ਵਿਚ ਰਹਿ ਕੇ ਸੂਰਜ ਵਿਗਿਆਨ ਦੇ ਨਵੇਂ ਤਰੀਕੇ ਸਿੱਖੇ ਤੇ ਤਾਂਤਰ ਦੀਆਂ ਬੜੀਆਂ ਨਵੀਆਂ ਚੀਜ਼ਾਂ ਸਿਖੀਆਂ।

ਸੂਰਜ ਵਿਗਿਆਨ ਬਹੁਤ ਹੀ ਪ੍ਰਫੁਲਤ ਵਿਗਿਆਨ ਹੈ, ਯੋਗ ਵਿਗਿਆਨ ਹੈ। ਉਹ ਅੱਜ ਦੇ ਸੰਸਾਰ ਦੇ ਦੁੱਖ ਨਵਿਰਤ ਕਰ ਸਕਦੇ ਹਨ, ਮੇਰੇ ਪਰਮ ਗੁਰੂ ਅਨੁਸਾਰ ਇਸ ਲਈ ਖਾਸ ਕਿਸਮ ਦੇ ਸਾਧਨ ਕਰਨੇ ਪੈਂਦੇ ਹਨ ਜਿਹੜੇ ਸੂਰਜ ਦੇ ਜਾਲ ਤੇ, ਭਾਵ ਨਾੜੀ ਜਾਲ ਤੇ ਕੇਂਦਰਤ ਕਰਕੇ ਜਿਹੜੀ ਸਰੀਰਕ ਤੇ ਮਾਨਸਿਕ ਬਿਮਾਰੀਆਂ ਦੂਰ ਕਰਨ ਲਈ ਬੜੇ ਲਾਭਕਾਰੀ ਹਨ। ਸੂਰਜ ਨਾਲ ਸਰੀਰ ਵਿਚ ਸਭ ਤੋਂ ਵੱਡਾ ਜਾਲ ਹੈ ਇਸ ਨੂੰ ਮਨੀਪੁਰ ਚੱਕਰ ਕਿਹਾ ਜਾਂਦਾ ਹੈ। ਇਸ ਚੱਕਰ ਤੇ ਧਿਆਨ ਲਾਉਣ ਦੇ ਵੱਖ-ਵੱਖ ਤਰੀਕੇ ਹਨ। ਵਿਕਸਿਤ ਪ੍ਰਾਣਾਯਾਮ ਨਾਲ ਮਿਲ ਕੇ ਸੂਰਜ ਵਿਗਿਆਨ ਇਕ ਸੁਚੇਤਤਾ ਲਿਆ ਕੇ ਬੜੀ ਉਤਮ ਸ਼ਕਤੀ ਪਰਾਨਿਕ ਪੱਧਰ ਦੀ ਬਣਾ ਦਿੰਦੀ ਹੈ ਇਸ ਪੱਧਰ ਤੇ ਸ਼ਕਤੀ ਦੀਆਂ ਤਰੰਗਾਂ ਚੜ੍ਹਦੇ ਸੂਰਜ ਤੇ ਜਾ ਉਦਾਰਗਨੀ ਤੇ ਕੇਂਦਰਤ ਕਰਦੇ ਹਨ ਜਿਸ ਅੱਗ ਦਾ ਅੰਤਰ ਚਕਰ ਕਿਹਾ ਗਿਆ ਹੈ, ਇਹ ਚਿਕਿਤਸਾ ਉਪਨਿਸ਼ਦਾਂ ਵਿਚ ਦਿਤੀ ਗਈ ਹੈ। ਵਿਦਵਾਨ ਜਾਣਦੇ ਹਨ ਪਰ ਪਰੈਕਟੀਕਲੀ ਬਹੁਤ ਥੋੜ੍ਹੇ ਜਾਣਦੇ ਹਨ, ਇਸ ਵਿਗਿਆਨ ਨੂੰ ਜਾਣ ਕੇ ਤੁਸੀਂ ਤਿੰਨ ਤਰ੍ਹਾਂ ਦੇ ਨਿਯੰਤਰਣ ਕਰਦੇ ਹੋ, ਸਰੀਰਕ, ਪ੍ਰਾਣਾਂ ਤੇ ਮਾਨਸਿਕ। ਜਿਹੜਾ ਵੀ ਇਸ ਗਿਆਨ ਵਿਚ ਨਿਪੁੰਨ ਹੋਵੇ ਉਹ ਕਿਤੇ ਵੀ ਖਬਰ ਭੇਜ ਸਕਦਾ ਹੈ ਤੇ ਕਿਸੇ ਨੂੰ ਕਿਤੇ ਵੀ ਬੈਠਿਆ ਅਰੋਗ ਕਰ ਸਕਦਾ ਹੈ।

ਮੈਂ ਕੁਝ ਸਿਖਿਆ ਪਰਮ ਗੁਰੂਦੇਵ ਤੋਂ 'ਸਿਰੀ ਵਿਦਿਆ' ਤੇ ਵੀ ਲਈ, ਸਭ ਤੋਂ ਉਚਾ ਵਿਗਿਆਨ ਤੇ ਸਾਰੇ ਮੰਡਲਾਂ ਦੀ ਮਾਂ ਇਹ ਤਿੱਬਤ ਦੇ ਸਾਹਿਤ ਤੇ ਭਾਰਤ ਦੇ ਸਾਹਿਤ ਵਿਚ ਹੀ ਮਿਲਦੀ ਹੈ, ਵਿਕਸਿਤ ਅਭਿਆਸ ਇਸ ਵਿਦਿਆ ਰਾਹੀਂ ਜਗਿਆਸੂ ਕੇਂਦਰ ਬਿੰਦੂ ਤਕ ਪਹੁੰਚਣਾ ਸਿਖਦਾ ਹੈ, ਇਸ ਯੰਤਰ ਨੂੰ ਦੇਵਤਿਆਂ ਨੇ ਬਣਾਇਆ ਹੈ। ਇਹ ਕਿਹਾ ਜਾਂਦਾ ਹੈ, ਬਿੰਦੂ ਉਹ ਵਿਚਲੀ ਥਾਂ ਹੈ ਜਿਥੇ ਸ਼ਕਤੀ ਤੇ ਸ਼ਿਵ ਜੁੜਦੇ ਹਨ। ਇਸ ਵਿਦਿਆ ਵਿਚ ਦੀਖਿਆ ਦੇਣ ਤੋਂ ਬਾਦ ਵੀ ਮੇਰੇ ਗੁਰੂਦੇਵ ਨੇ ਮੈਨੂੰ ਬਿੰਦੂ ਵੇਦਨਾ (piercing the point) ਨਹੀਂ ਸੀ ਦਸਿਆ, ਮਾਤਾ ਦੀ ਇਸ ਪੂਜਾ ਵਿਚ ਅੰਤਮ ਗਿਆਨ ਬਾਰੇ ਦਸਿਆ ਜਾਂਦਾ ਹੈ, ਇਸ ਗਿਆਨ ਲਈ ਗ੍ਰੰਥਾਂ ਦੀ ਪੜ੍ਹਾਈ ਬਹੁਤ ਜ਼ਰੂਰੀ ਹੈ, ਉਸ ਤੋਂ ਵੀ ਵੱਧ ਲੋੜ ਹੈ ਗੁਰੂ ਦੀ, ਜਿਹੜਾ ਇਸ ਵਿਦਿਆ ਵਿਚ ਨਿਪੁੰਨ ਹੋਵੇ, ਬਹੁਤ ਹੀ ਥੋੜ੍ਹੇ ਲੋਕ ਹਨ ਜਿਹੜੇ ਇਹ ਜਾਣਦੇ ਹਨ, ਉਹ ਉਂਗਲੀਆਂ



Sri Satguru Jagjit Singh Ji eLibrary NamdhariElibrary@gmail.com

ਤੇ ਗਿਣੇ ਜਾ ਸਕਦੇ ਹਨ, ਮੈਂ ਸਾਰਿਆਂ ਨੂੰ ਨਹੀਂ ਜਾਣਦਾ ਕੇਵਲ ਸਾਡੀ ਪਰੰਪਰਾ ਹੀ ਇਹ ਸਿਖਿਆ ਦਿੰਦੀ ਹੈ, ਜੇ ਕੋਈ ਇਸ ਸਿਖਿਆ ਦਾ ਨਿਪੁੰਨ ਹੈ ਤਾਂ ਉਹ ਕੇਵਲ ਸਾਡੀ ਪਰੰਪਰਾ ਤੋਂ ਹੀ ਹੈ, ਪਰਮ ਗੁਰੂ ਨੂੰ ਮਿਲਣ ਤੋਂ ਬਾਦ ਇਹ ਸਿਖਿਆ ਪ੍ਰਾਪਤ ਕਰਨ ਤੋਂ ਬਾਦ ਮੇਰਾ ਮੰਤਵ ਪੂਰਾ ਹੋ ਗਿਆ।

ਇਕ ਦਿਨ ਕੋਈ ਢਾਈ ਮਹੀਨੇ ਦੇ ਬਾਦ ਮੈਂ ਬਾਹਰ ਪਰਮ ਗੁਰੂਦੇਵ ਨਾਲ ਬੈਠਾ ਸੀ ਤੇ ਸੋਚ ਰਿਹਾ ਸੀ ਕਾਸ਼ ਮੇਰੇ ਕੋਲ ਮੇਰੀ ਡਾਇਰੀ ਹੁੰਦੀ ਜਿਸ ਵਿਚ ਮੈਂ ਸਾਰੇ ਅਨੁਭਵ ਨੋਟ ਕਰ ਸਕਦਾ, ਮੇਰੇ ਮਨ ਵਿਚ ਆਇਆ ਹੀ ਸੀ।

ਪਰਮ ਗੁਰੂਦੇਵ ਮੁਸਕਰਾਏ ਤੇ ਇਸ਼ਾਰਾ ਕਰਕੇ ਮੈਨੂੰ ਆਪਣੇ ਕੋਲ ਬੁਲਾਇਆ ਤੇ ਕਹਿਣ ਲੱਗੇ, ਮੈਂ ਤੇਰੇ ਲਈ ਤੇਰੀ ਡਾਇਰੀ ਲਿਆ ਸਕਦਾ ਹਾਂ, ਤੈਨੂੰ ਚਾਹੀਦੀ ਹੈ? ਇਹੋ ਜਿਹੀ ਗੱਲ ਕੋਈ ਬਹੁਤ ਵੱਡੀ ਕਰਾਮਾਤ ਨਹੀਂ ਸੀ, ਮੈਂ ਇਹੋ ਜਿਹੀਆਂ ਗੱਲਾਂ ਅੱਗੇ ਅਨੁਭਵ ਕਰ ਚੁਕਾ ਹਾਂ।

ਮੈਂ ਸਰਸਰੀ ਤੌਰ ਤੇ ਉਤਰ ਦਿਤਾ, ''ਹਾਂ, ਕੁਝ ਪੈਨਸਲਾਂ ਵੀ।'' ਮੈਂ ਆਪਣੀ ਡਾਇਰੀ ਭਵਾਲੀ ਦੇ ਸੈਨੀਟੋਰੀਮ ਵਿਚ ਛੱਡ ਆਇਆ ਸੀ ਨੈਨੀਤਾਲ ਦੇ ਨੇੜੇ। ਇਕ ਦਮ ਮੇਰੀ ਡਾਇਰੀ ਜਿਥੇ 475 ਪਤਰੇ ਸਨ ਉਹ ਤੇ ਤਿੰਨ ਪੈਨਸਲਾਂ ਮੇਰੇ ਹੱਥ ਵਿਚ ਸਨ, ਮੈਂ ਖੁਸ਼ ਹੋਇਆ, ਪਰ ਹੈਰਾਨ ਨਹੀਂ ਸੀ। ਮੈਂ ਉਨ੍ਹਾਂ ਨੂੰ ਕਿਹਾ ਮੈਂ ਤਾਂ ਤੁਹਾਡੇ ਕੋਲੋਂ ਰੂਹਾਨੀਅਤ ਲੈ ਕੇ ਵਧੇਰੇ ਖੁਸ਼ ਹਾਂ।

ਉਹ ਹੱਸੇ ਤੇ ਕਹਿਣ ਲੱਗੇ, "ਉਹ ਤਾਂ ਪਹਿਲਾਂ ਹੀ ਮੈਂ ਤੈਨੂੰ ਦੇ ਚੁਕਾ ਹਾਂ, ਤੈਨੂੰ ਉਸ ਨੂੰ ਸੰਭਾਲਣਾ ਸਿਖਣਾ ਚਾਹੀਦਾ ਹੈ, ਲਾਪਰਵਾਹੀ ਨਹੀਂ ਵਰਤਣੀ ਚਾਹੀਦੀ, ਨਾ ਹੀ ਜਿੱਦ ਕਰਨੀ ਚਾਹੀਦੀ ਹੈ। ਫੇਰ ਉਹ ਕਹਿਣ ਲੱਗੇ, ਮੇਰਾ ਅਸ਼ੀਰਵਾਦ ਤੇਰੇ ਨਾਲ ਹੈ, ਹੁਣ ਮੈਂ ਚਾਹੁੰਦਾ ਹਾਂ ਤੂੰ ਲਹਾਸਾ ਚਲਿਆ ਜਾਹ ਤੇ ਉਥੋਂ ਭਾਰਤ ਮੁੜ ਜਾ।

ਮੈਂ ਕਿਹਾ, "ਇਹ ਤਾਂ ਮੇਰੇ ਲਈ ਸੰਭਵ ਨਹੀਂ ਕਿ ਮੈਂ ਭਾਰਤ ਵਾਪਸ ਚਲਾ ਜਾਵਾਂ, ਮੈਨੂੰ ਤਾਂ ਪਕੜ ਲੈਣਗੇ।"

ਉਨ੍ਹਾਂ ਨੇ ਉਤਰ ਦਿਤਾ, ''ਭਾਰਤ ਛੇਤੀ ਹੀ ਸੁਤੰਤਰ ਹੋ ਰਿਹਾ ਹੈ, ਜੇ ਤੂੰ ਦੇਰ ਕਰੇਂਗਾ ਬਹੁਤ ਬਰਫ ਪੈ ਜਾਵੇਗੀ ਤੇ ਫੇਰ ਬਰਫ ਦੇ ਤੋਂਟੇ ਤੈਨੂੰ ਭਾਰਤ ਨਹੀਂ ਪਹੁੰਚਣ ਦੇਣਗੇ ਇਸ ਸਾਲ।''

ਉਸ ਪਿਛੋਂ ਮੈਂ ਪਰਮ ਗੁਰੂਦੇਵ ਦੇ ਦਰਸ਼ਨ ਨਹੀਂ ਕੀਤੇ, ਕੁਝ ਦੇਰ ਬਾਦ ਮੈਂ ਸੁਣਿਆ ਉਹ ਜਗਿਆਸੂ ਨੂੰ ਅਲਵਿਦਾ ਕਹਿ ਕੇ ਕਿਤੇ ਚਲੇ ਗਏ ਸੀ, ਕੁਝ ਲੋਕ ਕਹਿੰਦੇ ਸਨ ਕਿ ਆਖਰੀ ਵਾਰ ਉਨ੍ਹਾਂ ਨੇ ਉਨ੍ਹਾਂ ਨੂੰ ਕਾਲੀ ਗੰਗਾ ਵਿਚ ਹਾਰ ਪਾ ਕੇ ਬੈਠਿਆਂ ਦੇਖਿਆ ਸੀ। ਟਨਕਪੁਰ ਦੇ ਨੇੜੇ, ਮੈਂ ਆਪਣੇ ਗੁਰੂਦੇਵ ਨੂੰ ਪੁਛਿਆ ਕਿ ਪਰਮ ਗੁਰੂ ਹਾਲੇ ਵੀ ਸੂਖਸ਼ਮ ਸਰੀਰ ਵਿਚ ਹਨ ਉਹ ਮੁਸਕਰਾਏ ਤੇ ਕਹਿਣ ਲੱਗੇ, "ਉਹ ਤਾਂ ਤੈਨੂੰ ਆਪਹੀ ਲੱਭਣਾ ਪਵੇਗਾ।"

ਥੋੜ੍ਹੀ ਚਿੰਤਾ ਵਿਚ ਦੇਰ ਹੋ ਗਈ ਪਰ ਥੋੜ੍ਹਾ ਜਿਹਾ ਭਰੋਸੇਮੰਦ ਵੀ। ਮੈਂ ਲਹਾਸਾ ਚਲਾ ਗਿਆ, ਉਸ ਲਾਮਾ ਨਾਲ ਜਿਹੜਾ ਮੇਰਾ ਮੇਜ਼ਬਾਨ ਸੀ। ਮੈਂ ਜੂਨ 1947 ਵਿਚ ਉਥੋਂ ਤੁਰਿਆ, ਦੋ ਖਚਰਾਂ ਤੇ ਮਾਰਗ ਦਸਣ ਵਾਲਿਆਂ ਦੀ ਸਹਾਇਤਾ ਨਾਲ ਮੈਨੂੰ ਡੇਢ ਮਹੀਨਾ ਲੱਗਾ ਗੈਂਗਟੌਕ ਪਹੁੰਚਣ ਵਿਚ, ਸਿਕਮ ਦੀ ਰਾਜਧਾਨੀ ਵਿਚ, ਮੇਰੇ ਪਹੁੰਚਣ ਤੋਂ ਤਿੰਨ ਦਿਨ ਪਹਿਲਾਂ ਭਾਰਤ ਦੇ ਸੁਤੰਤਰ ਹੋਣ ਦਾ ਐਲਾਨ ਹੋ ਚੁਕਾ ਸੀ।

ਜਦੋਂ ਮੈਂ ਗੈਗਟੌਂਕ ਵਿਚ ਸੀ ਮੈਂ ਇਕ ਮੱਠ ਵਿਚ ਰਹਿੰਦਾ ਸੀ ਜੋ ਹਾਲੇ ਵੀ ਉਤਰ ਪੂਰਬ ਵਾਲੇ ਪਾਸੇ ਹੈ, ਉਥੇ ਮੈਂ ਇਕ ਲਾਮਾ ਕੋਲ ਗਿਆ ਜੋ ਬਹੁਤ ਹੀ ਉਤਮ ਮਨੁੱਖ ਸੀ, ਉਹ ਸੱਚਾ ਬੋਧੀ ਸੀ ਤੇ ਸੰਸਕ੍ਰਿਤ ਦਾ ਵਿਦਵਾਨ ਸੀ, ਉਹ ਬਹੁਤ ਸਾਲ ਬੋਧਗਿਆ ਭਾਰਤ ਵਿਚ ਰਿਹਾ ਸੀ। ਆਮ ਤੌਰ ਤੇ ਬੋਧੀ ਵਿਦਵਾਨ ਸ਼ੰਕਰਾਚਾਰੀਆ ਨੂੰ ਨਿਖੇਦਦੇ ਹਨ ਬਿਲਕੁਲ ਉਸ ਤਰ੍ਹਾਂ ਹੀ ਜਿਵੇਂ ਸ਼ੰਕਰਾਚਾਰੀਆ ਦੇ ਸਵਾਮੀ ਬੋਧੀਆਂ ਨੂੰ। ਪਰ ਇਹ ਸਿਆਣਾ ਮਨੁੱਖ ਬਹੁਤ ਸਾਰੇ ਪਹਿਰੇ ਗ੍ਰੰਥਾਂ ਵਿਚੋਂ ਕੱਢ ਕੇ ਬੋਧੀਆਂ ਦਾ ਤੇ ਸ਼ੰਕਰਾਚਾਰੀਆ ਦੇ ਅਦ੍ਵੈਤ ਇਕੋ ਜਿਹੇ ਸਿਧਾਂਤ ਦਸਦਾ ਸੀ, ਉਹ ਕਹਿੰਦਾ ਸੀ ਇਨ੍ਹਾਂ ਦੋਨੋਂ ਫਿਲੋਸਫੀਆ ਵਿਚ ਕੋਈ ਅੰਤਰ ਨਹੀਂ। ਜਿਥੇ ਤਕ ਸਤਿ ਦਾ ਪ੍ਰਸ਼ਨ ਹੈ, ਹਾਂ ਕੁਝ ਕੁ ਗੱਲਾਂ ਦਾ ਫਰਕ ਹੈ ਅਨੁਭਵ ਵਿਚ ਕੋਈ ਫਰਕ ਨਹੀਂ, ਸਾਰੇ ਫਾਲਤੂ ਦੀਆਂ ਗੱਲਾਂ ਛੱਡ ਕੇ ਚੇਤਨ ਅਵਸਥਾ ਤੇ ਪਹੁੰਚੋ ਤੇ ਨਿਰਵਾਣ ਪ੍ਰਾਪਤੀ ਕਰੋ।

ਉਹ ਇਕ ਗੱਲੋਂ ਬਹੁਤ ਦੁਖੀ ਸੀ ਕਿ ਭਾਰਤ, ਤਿੱਬਤ, ਚੀਨ, ਜਾਪਾਨ ਤੇ ਦੱਖਣ ਪੂਰਵ ਦੇ ਬੋਧੀ ਧਿਆਨ ਲਗਾਉਣਾ ਬਿਲਕੁਲ ਭੁੱਲ ਗਏ ਹਨ ਆਤਮ ਮਾਰਗ ਭੁੱਲ ਬੈਠੇ ਹਨ ਤੇ ਕਰਮ ਕਾਡਾਂ ਵਿਚ ਪਏ ਹੋਏ ਹਨ, ਭਾਵੇਂ ਬੁੱਧ ਦਾ ਇਹ ਤਰੀਕਾ ਨਹੀਂ ਸੀ। ਸੱਚਾ ਬੋਧੀ ਧਰਮ ਜਿਹੜਾ ਅੱਜ ਦੇ ਸਮੇਂ ਸਹਾਇਤਾ ਕਰ ਸਕਦਾ ਹੈ ਉਹ ਖਤਮ ਹੋ ਚੁਕਾ ਹੈ, ਹਜ਼ਾਰਾਂ ਹੀ ਮੰਦਰਾਂ ਵਿਚ ਬੋਧੀ ਲਾਮਾ ਪ੍ਰਚਾਰਕ ਤੇ ਪਾਦਰੀ ਕਰਮ ਕਾਂਡ ਕਰੀ ਜਾਂਦੇ ਹਨ ਜਦੋਂ ਕਿ ਬੁੱਧ ਨੇ ਕਿਹਾ ਸੀ ਕਿ ਆਪਣਾ ਦੀਪ ਆਪ ਜਲਾਓ। ਕੋਈ ਤੁਹਾਨੂੰ ਮੁਕਤੀ ਨਹੀਂ ਦੇ ਸਕਦਾ, ਆਪਾ ਜਾਣੋ, ਨਿਰਵਾਣ ਪ੍ਰਾਪਤ ਕਰੋ ਤੇ ਆਪਣੇ ਬੁੱਧ ਆਪ ਬਣੋ।"

ਲਾਮਾ ਨੇ ਅਦਵੈਤੀਆਂ ਦਾ ਵੀ ਖੰਡਨ ਕੀਤਾ ਜਿਹੜੇ ਸ਼ੰਕਰਾ ਦੇ ਸ਼ਰਧਾਲੂ ਹਨ ਉਹ ਵੀ ਕਰਮਕਾਂਡਾਂ ਵਿਚ ਪਏ ਹੋਏ ਹਨ, ਫਿਲੌਸਫੀ ਕੋਈ ਪੜ੍ਹਦਾ ਪੜ੍ਹਾਉਂਦਾ ਹੀ ਨਹੀਂ। ਉਹ ਕਹਿਣ ਲੱਗੇ ਇਹੋ ਜਿਹੀ ਸਿਖਿਆ ਨਾਲ ਪਰੇਸ਼ਾਨੀ ਪੈਦਾ ਕਰ ਦਿਤੀ ਹੈ ਸਾਰੇ ਸੰਸਾਰ ਵਿਚ। ਉਨ੍ਹਾਂ ਨੇ ਫੇਰ ਦਸਿਆ, ਸ਼ੰਕਰਾਚਾਰੀਆ ਦੀ ਫਿਲੌਸਫੀ ਵੈਦਕ ਫਿਲੌਸਫੀ ਤੇ ਬੋਧੀ ਫਿਲੌਸਫੀ ਦਾ ਮਿਸ਼ਰਨ ਹੈ ਉਨ੍ਹਾਂ ਵੇਦਾਂ ਵਿਚੋਂ ਦਸਿਆ, 'ਅਸਵਦਾ ਇਦਾਮ ਅਗਰਾ ਅਸਿਤ' ਜਿਸ ਦਾ ਅਰਥ ਹੈ ਇਹ ਦਿਸਦਾ ਵਿਸ਼ਵ ਇਕ ਸੁੰਨ ਤੋਂ ਬਣਿਆ ਹੈ ਉਨ੍ਹਾਂ ਨੇ ਹੋਰ ਵੀ ਕਈ ਗ੍ਰੰਥ ਇਸ ਵਿਸ਼ੇ ਦੇ ਦੱਸੇ ਤੇ ਮੰਡੂਕ ਉਪਨਿਸ਼ਦ ਦੀ ਫਿਲੌਸਫੀ ਦੀ ਤੁਲਨਾ ਸਮਾਖਿਆ ਕਾਰਿਕਾ ਜੋ ਈਸ਼ਵਰ ਕ੍ਰਿਸ਼ਨਾ ਜਿਹੜੇ ਬੋਧੀ ਵਿਦਵਾਨ ਨੇ ਕੀਤੀ ਸੀ, ਦੱਸੀ। ਮੈਨੂੰ ਕਈ ਦਿਨ ਸਿਖਿਆ ਦੇਣ ਤੋਂ ਬਾਦ ਉਹ ਕਹਿਣ ਲੱਗੇ ਮੈਂ ਮੱਠ ਛੱਡ ਦਿਆਂ ਤੇ ਗੁਰੂਦੇਵ ਕੋਲ ਹਿਮਾਲੀਆ ਮੁੜ ਜਾਵਾਂ।

LLLLLLL

# ਪ੍ਰਭ ਕਾ ਸਿਮਰਨ ਸਾਧ ਕੈ ਸੰਗਿ

***ਡਾ. ਕੁਲਦੀਪ ਸਿੰਘ***

'ਪੰਜਾਬੀ ਵਰਲਡ' ਚੈਨਲ ਤੇ ਪ੍ਰੋਗਰਾਮ ਦੇਖਦਿਆਂ ਇਕ ਬਜ਼ੁਰਗ ਦੀ ਗੱਲ ਯਾਦ ਆ ਗਈ ਜੋ ਆਪਣੇ ਮੁੰਡੇ ਨੂੰ ਝਿੜਕਦਾ ਕਹਿ ਰਿਹਾ ਸੀ ਇਕ ਪਾਸੇ ਹੋ ਜਾ। ਉਸ ਦਾ ਲੜਕਾ ਕਦੇ ਇਕ ਦੋ ਦਿਨ ਅਖੰਡ ਪਾਠ ਦੀ ਡਿਊਟੀ ਕਰ ਲੈਂਦਾ ਅਤੇ ਕਦੇ ਸਾਰਾ ਦਿਨ ਬਜ਼ਾਰ ਵਿਚ ਜਾ ਸਿਨੇਮਾ ਦੇਖਣ ਵਿਚ ਮਸਤ ਰਹਿੰਦਾ। ਬਜ਼ੁਰਗ ਨੇ ਇਤਿਹਾਸ ਦਾ ਹਵਾਲਾ ਦਿੰਦੇ ਹੋਏ ਕਿਹਾ ਕਿ ਗੁਰੂ ਨਾਨਕ ਦੇਵ ਜੀ ਜਾਂ ਤਾਂ ਅਬਲ ਦਰਜੇ ਦੇ ਭਗਤਾਂ ਨੂੰ ਮਿਲੇ ਜਾਂ ਅਤਿ ਦਰਜੇ ਦੇ ਬਦਮਾਸ਼ਾਂ ਨੂੰ। ਭਗਤਾਂ ਨੂੰ ਤਾਂ ਮਿਲੇ ਕਿ ਬਹੁਤ ਬਿਰਹਾ ਵਿਚ ਮਿਲਣ ਲਈ ਤਰਲੇ ਲੈ ਰਹੇ ਸਨ ਅਤੇ ਬਦਮਾਸ਼ਾਂ ਨੂੰ ਤਾਂ ਮਿਲੇ ਕਿ ਬਦੀ ਵਿਚ ਬਹੁਤ ਜੀਵਾਂ ਦਾ ਨੁਕਸਾਨ ਨਾ ਕਰ ਦੇਣ। ਰਾਹ ਦੋਨਾਂ ਦੇ ਇਕ ਦੂਜੇ ਤੋਂ ਉਲਟ ਹਨ ਪਰ ਦੋਨੋਂ ਆਪਣੇ ਆਪਣੇ ਕੰਮ ਵਿਚ ਜੀ ਜਾਨ ਨਾਲ ਗੁਲਤਾਨ ਹਨ। ਪੁੱਠੀ ਮਤਿ ਵਾਲੇ ਨੂੰ ਕਿਤੇ ਮਹਾਤਮਾ ਮਿਲ ਜਾਵੇ ਤਾਂ ਸਹੀ ਦਿਸ਼ਾ ਮਿਲਣ ਨਾਲ ਪੂਰੀ ਤਾਕਤ ਉਸੇ ਪਾਸੇ ਲਗ ਸੁਰਤਿ ਨੂੰ ਉਤਲੇ ਪੱਧਰ ਤੇ ਲੈ ਜਾਂਦੀ ਹੈ। ਪਰ ਮੇਰੇ ਵਰਗੇ ਵਿਚ ਵਿਚਾਲੇ ਵਾਲੇ, ਇਕ ਹੱਥ ਨਾਲ ਖੱਡਾ ਪੁਟਦੇ ਹਨ ਦੂਜੇ ਨਾਲ ਭਰ ਦਿੰਦੇ ਹਨ। ਜੀਵਨ ਵਿਚ ਤਬਦੀਲੀ ਨਹੀਂ ਆਉਂਦੀ।

ਦੂਜੀ ਗੱਲ ਜੋ ਆਪ ਨਾਲ ਸਾਂਝੀ ਕਰਨੀ ਚਾਹੁੰਦਾ ਹਾਂ ਕਿ ਆਮ ਤੌਰ ਤੇ ਜਿਨ੍ਹਾਂ ਨੂੰ ਸੰਤ ਮਹਾਤਮਾ ਦੀ ਜ਼ਰੂਰਤ ਹੁੰਦੀ ਹੈ ਉਹ ਕਿਤੇ ਦੂਰ ਪ੍ਰਭੂ ਮਿਲਣ ਦੇ ਤਰਲੇ ਗੈਬ ਵਿਚ ਲੈ ਰਹੇ ਹੁੰਦੇ ਹਨ। ਪਰਉਪਕਾਰ ਵਸ ਜੀਅ ਦਾਨ, ਭਗਤੀ ਵਲ ਲਾਉਣ ਲਈ ਅਤੇ ਹਰੀ ਨਾਲ ਮਿਲਾਉਣ ਵਾਲੇ ਸਾਧੂ ਮਹਾਤਮਾ ਆਪ ਜਾ ਕੇ ਉਨ੍ਹਾਂ ਨੂੰ ਮਿਲਦੇ ਹਨ। ਜਿਨ੍ਹਾਂ ਨੂੰ ਸੰਤ ਮਹਾਤਮਾ ਦੀ ਅਹਿਮੀਅਤ ਪਤਾ ਨਹੀਂ ਹੁੰਦੀ ਉਹ ਸੰਤਾਂ ਦੇ ਨੇੜੇ ਝੁਰਮਟ ਲਾ ਲੈਂਦੇ ਹਨ। ਇਹੀ ਕਾਰਨ ਹੈ 10-15 ਸਾਲ ਸਾਧੂ ਸੰਤ ਦੇ ਨੇੜੇ ਰਹਿ ਕੇ ਕਿਸੇ ਵਿਚ ਉਸ ਪੱਧਰ ਦੀ ਤਬਦੀਲੀ ਨਹੀਂ ਨਜ਼ਰ ਆਉਂਦੀ ਜਿਹੜੀ ਸੱਜਣ ਠੱਗ, ਵਲੀ ਕੰਧਾਰੀ, ਕੌਡੇ ਰਾਖਸ਼, ਭੂਮੀਏ ਚੋਰ, ਗਨਕਾ, ਬਾਲਮੀਕ ਡਾਕੂ ਵਰਗੇ ਨੂੰ ਗੁਰੂ ਸਾਹਿਬਾਂ ਅਤੇ ਮਹਾਤਮਾ ਦੇ ਦਰਸ਼ਨ ਕਰ ਅਤੇ ਪਹਿਲੇ ਉਪਦੇਸ਼ ਵਿਚ ਹੀ ਅਵਸਥਾ ਪ੍ਰਾਪਤ ਹੋ ਗਈ ਸੀ। ਪਰ ਇਕ ਐਸੇ ਹਨ ਕਿ ਸਮਰੱਥ ਗੁਰੂ ਮਿਲਣ ਅਤੇ ਸਤਿ ਦਾ ਉਪਦੇਸ਼ ਪ੍ਰਾਪਤ ਕਰਕੇ ਉਚੀ ਅਵਸਥਾ ਪ੍ਰਾਪਤ ਨਹੀਂ ਕਰਦੇ।

***ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥***
***ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥***
***ਪੰਨਾ - 1372***

ਕੀ ਕਾਰਨ ਹੈ ਕਿ ਸਾਡਾ ਪਹਿਲੇ ਮਿਲਣ ਵਿਚ ਉਠਿਆ ਚਾਓ ਥੋੜ੍ਹੇ ਸਮੇਂ ਵਿਚ ਮੱਧਮ ਪੈਂਦਾ ਪੈਂਦਾ ਉਸ ਪੱਧਰ ਤੇ ਚਲਾ ਜਾਂਦਾ ਹੈ ਜਿਥੇ ਅੰਦਰੋਂ ਸੁਚੇਤ ਕਰਦੀ ਅਵਾਜ਼ ਨੂੰ ਵਾਸ਼ਨਾਵਾਂ ਦਬਾਅ ਦਿੰਦੀਆਂ ਹਨ।

***ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ॥***
***ਪੰਨਾ - 1369***

ਸਾਰੀ ਲੋਕਾਈ ਨੂੰ ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਤੇ ਇਕ ਆਸ ਬੱਝੀ ਸੀ -

***ਸਤਿਗੁਰ ਨਾਨਕ ਪ੍ਰਗਟਿਆ***
***ਮਿਟੀ ਧੁੰਧੁ ਜਗਿ ਚਾਨਣੁ ਹੋਆ।***
***ਭਾਈ ਗੁਰਦਾਸ ਜੀ, ਵਾਰ 1/27***

ਅੱਜ ਅਸੀਂ ਉਸ ਚਾਨਣ ਮੁਨਾਰੇ ਤੇ ਆਪਣੇ ਮਲੀਨ ਖਿਆਲਾਂ ਦਾ ਬੱਦਲ ਕਿਉਂ ਲਿਆ ਦਿਤਾ। ਗੁਰੂ ਸਾਹਿਬਾਨ ਅਤੇ ਸਮਕਾਲੀ ਭਗਤਾਂ ਦੀ ਰੂਹਾਨੀ ਸੂਝ ਜੋ ਵੀ ਅੰਤਮ ਸੱਚ ਨੂੰ ਲਿਖਤੀ ਰੂਪ ਵਿਚ ਦਰਸਾ ਸਕਦੀ ਸੀ ਅੱਜ ਵੀ ਮੋਹਰਬੰਦ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸਾਡੇ ਕੋਲ ਮੌਜੂਦ ਹੈ ਜਿਸ ਵਿਚ ਕੋਈ ਬਦਲੀ ਨਹੀਂ ਹੋ ਸਕਦੀ ਪਰ -

***ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ॥***
***ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥***
***ਪੰਨਾ - 466***

ਵਿਚ ਇਸ ਦਾ ਇਕ ਅੱਖਰ 'ਮੁਸਲਮਾਨ' ਨੂੰ ਰਾਮਰਾਇ ਜੀ ਨੇ ਕਿਸੇ ਰਾਜਨੀਤਕ ਜਾਂ ਸਮਾਜਕ ਦਬਾਵ ਜਾਂ ਪ੍ਰਭਾਵ ਥੱਲੇ 'ਬੇਈਮਾਨ' ਕਰਨਾ ਚਾਹਿਆ ਤਾਂ ਗੁਰ ਹਰਿਰਾਇ ਜੀ ਨੇ ਉਸ ਨੂੰ ਸਾਰੀ ਉਮਰ ਮੱਥੇ ਨਾ ਲਗਣ ਦਾ ਆਦੇਸ਼ ਦਿਤਾ। ਇਕ ਅੱਖਰ ਦੀ ਤੌਹੀਨ ਸਜ਼ਾ ਦੀ ਹੱਕਦਾਰ ਹੈ। ਮੈਨੂੰ ਬਹੁਤ ਵਿਦਵਾਨਾਂ ਦੇ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਪੜ੍ਹਨ ਨੂੰ ਮਿਲੇ, ਕਥਾਕਾਰਾਂ ਦੀ ਕਥਾ, ਸ਼ਬਦ ਵਿਚ ਰਾਗੀਆਂ ਦੀ ਵਿਆਖਿਆ, ਲੈਕਚਰਾਰਾਂ ਦੇ ਗਰਜਵੇਂ ਭਾਸ਼ਨ ਸੁਣਨ ਦਾ ਮੌਕਾ ਮਿਲਿਆ। ਇਹ ਸਾਰੇ ਲੋਕ ਸੰਤ, ਸਾਧੂ, ਸਾਧਸੰਗਤ ਦੇ ਅਰਥ ਤੋੜ ਮਰੋੜ, ਘੁੰਮਣਘੇਰੀ, ਉਲਝਾਅ ਵਿਚ ਪਾ ਦਿੰਦੇ ਹਨ। ਇਨ੍ਹਾਂ ਨੂੰ ਅਸੀਂ ਸਨਮਾਨਤ ਕਰਦੇ ਹਾਂ।

ਅਸੀਂ ਆਪਣਾ ਬਹੁਤ ਵੱਡਾ ਵਿਰਸਾ ਲੋਕਾਂ ਤੋਂ ਲੁਕਾ ਰਹੇ ਹਾਂ, ਖੋਹ ਰਹੇ ਹਾਂ। ਬਹੁਤ ਮਹਿੰਗਾ ਭੁਲੇਖਾ ਹੈ। ਜੇ ਬਟਾਲੇ ਦੇ ਗੀਤਕਾਰ ਦੇ ਗੀਤ, ਇਸ਼ਕੇ ਮਿਜਾਜ਼ੀ ਦੀਆਂ ਲੋਕ ਗਥਾਵਾਂ ਨੂੰ ਅਸੀਂ ਆਪਣਾ ਵਿਰਸਾ ਕਰਾਰ ਦੇਈਏ। 'ਇਸ਼ਕੇ ਹਕੀਕੀ', 'ਗੁਰ ਪੀਰ ਮੁਰੀਦਾ ਪਿਰਹੜੀ' ਨੂੰ ਜੇ ਅਸੀਂ ਭੁੱਲਾਂਗੇ ਤਾਂ ਸੋਚ ਆਪੇ ਹੇਠਲੇ ਪੱਧਰ ਤੇ ਆ ਜਾਵੇਗੀ। ਇਤਨੀ ਹੇਠਾਂ, ਪ੍ਰਮਾਣ ਵਜੋਂ 'ਆਪਣਾ ਚੈਨਲ' ਦੇਖ ਸਕਦੇ ਹੋ। ਔਰੰਗਜ਼ੇਬ ਨੇ ਸ਼ਾਇਦ ਸੰਗੀਤ ਇਸੇ ਲਈ ਬੰਦ ਕੀਤਾ ਹੋਵੇਗਾ। ਸਾਡਾ ਰਾਗ ਪੱਧਰ ਤੇ classical (ਸ਼ਾਸਤਰੀ) ਸੰਗੀਤ ਅੱਜ ਕਾਮੁਕ ਪੱਧਰ ਤੇ ਆ ਗਿਆ ਹੈ। ਉਹ ਦਿਨ ਦੂਰ ਨਹੀਂ ਜਿਸ ਦਿਨ ਕਲਾਤਮਕ ਭਾਵੁਕ ਚਿਹਰੇ ਨਾਲ ਸ਼ਬਦ ਗਾਉਣ ਵਾਲਾ ਹੀ ਮਦਾਰੀ ਵਰਗੇ ਕੱਪੜੇ ਪਾ ਕਾਮੁਕ ਗੀਤ ਗਾ, 'ਦੀਨ ਦੁਨੀਆ ਕਿੰਗ' ਦਾ ਐਵਾਰਡ ਪਰਾਪਤ ਕਰ ਅਗਲੀ ਪੀੜ੍ਹੀਆਂ ਲਈ ਪ੍ਰੇਰਨਾ ਬਣੇਗਾ। ਬਾਕੀ ਚੈਨਲਾਂ ਤੇ ਇਹੋ ਜਿਹੇ ਇਨਾਮ ਦਿਤੇ ਜਾਂਦੇ ਹਨ।

ਇਸ ਲੇਖ ਰਾਹੀਂ ਪੜ੍ਹੇ-ਲਿਖੇ ਦੇਸ਼ ਵਿਦੇਸ਼ ਵਿਚ ਬੈਠੇ ਸੂਝਵਾਨ ਪ੍ਰੇਮੀ ਜੋ ਗੁਰੂ ਨਾਨਕ ਸਾਹਿਬ ਦੇ ਸੰਦੇਸ਼ ਨੂੰ ਸੰਭਾਲਣਾ ਅਤੇ ਕਮਾਉਣਾ ਚਾਹੁੰਦੇ ਹਨ, ਨਾਲ ਵਿਚਾਰ ਵਟਾਂਦਰਾ ਕਰਾਂਗਾ।

ਸਾਇੰਸ ਦਾ ਇਕੋ ਮਤਲਬ ਸੀ ਸੱਚ ਦੀ ਪਛਾਣ। ਇਕ ਹੀ ਸ਼ੁਧ ਭਾਵਨਾ ਸੀ ਕਿ ਬਿਨਾਂ ਕਿਸੇ ਪ੍ਰਭਾਵ ਤੋਂ, ਡਰ ਤੋਂ, ਦਬਾਵ ਤੋਂ ਸੱਚ ਦੀ ਖੋਜ ਕਰਨੀ। 16ਵੀਂ ਸਦੀ ਤੋਂ ਪਹਿਲਾਂ

'ਆਤਮ ਮਾਰਗ', ਜਨਵਰੀ, 1999



Sri Satguru Jagjit Singh Ji eLibrary NamdhariElibrary@gmail.com

ਇਕੋ ਸਾਇੰਸ ਸੀ - ਆਪਣੇ ਅੰਦਰ ਦੀ ਖੋਜ। ਇਸ ਨੂੰ ਅਜਕਲ੍ਹ ਆਤਮਿਕ ਮਾਰਗ ਦੀ ਖੋਜ ਕਹਿੰਦੇ ਹਾਂ। 16ਵੀਂ ਸਦੀ ਤੋਂ ਬਾਅਦ ਸਾਇੰਸ ਦੀ ਪਰਿਭਾਸ਼ਾ ਬਦਲੀ। ਸਾਇੰਸ ਦਾ ਮਤਲਬ systematic & formulated knowledge ਜਾਂ knowledge ascertained by observation & experience, critically tested, systematized and brought under general principles' ਹੋ ਗਿਆ। ਖੋਜ ਬਾਹਰਮੁਖੀ ਹੋ ਗਈ।

ਰੂਹਾਨੀਅਤ ਦੇ ਖੋਜੀ ਅਤੇ ਸਾਇੰਸਦਾਨ ਦੋਨੋਂ ਸੱਚ ਦੀ ਭਾਲ ਵਿਚ ਹਨ। ਦੋਨਾਂ ਦੇ ਅੰਦਰ ਤੀਬਰ ਜਗਿਆਸਾ ਹੈ ਸੱਚ ਨੂੰ ਪਛਾਨਣ ਦੀ। ਦੋਨੋਂ ਹੀ ਨਰੋਏ ਸੋਚਵਾਨ (Original Thinker) ਅਤੇ ਅਨੁਭਵੀ (Perceiver) ਹਨ। ਇਕਦੀ ਖੋਜ ਦੀ ਲੈਬੋਰਟਰੀ ਆਪਣੇ ਅੰਦਰ ਹੈ। ਉਸਦਾ ਬਿਰਹ ਉਸ ਦੇ ਆਪੇ ਦੇ ਢਾਂਚੇ ਨੂੰ ਤੋੜਦਾ ਹੋਇਆ ਸੂਖਮਤਾਈ ਵਲ ਵਧਦਾ ਹੈ। ਦੂਜਾ ਸਾਇੰਸਦਾਨ ਲੈਬੋਰਟਰੀ ਵਿਚ ਪਦਾਰਥ ਦੀ ਤੋੜ-ਫੋੜ ਕਰਕੇ ਸੂਖਮ ਤਲ ਵਲ ਵਧ ਰਿਹਾ ਹੈ। ਰੂਹਾਨੀਅਤ ਅੰਤਮ ਸੱਚ ਨੂੰ ਬੁੱਝ ਚੁਕੀ ਹੈ। ਸਾਇੰਸਦਾਨ ਉਸੇ 'ਇਕ' ਨੂੰ ਖੋਜ ਰਿਹਾ ਹੈ। 'ਮੈਂ' ਮੰਡਲ ਤਕ ਦੇ ਭੇਦ ਜੋ ਗੁਪਤ ਸਮਝੇ ਜਾਂਦੇ ਸੀ ਅੱਜ ਉਸ ਦੀ ਪਕੜ ਵਿਚ ਹਨ। PET SCAN ਰਾਹੀਂ ਮਨੁੱਖ ਦੇ ਦਿਮਾਗ ਅੰਦਰ ਖਿੜਕੀ ਜਿਹੀ ਲਗ ਗਈ ਜਿਸ ਵਿਚ ਝਾਤੀ ਮਾਰ ਕੇ ਮਨੁੱਖ ਦੇ ਖਿਆਲ ਦੇਖੇ ਜਾ ਸਕਦੇ ਹਨ। 2001 ਤਕ 'Human Genome Project' ਪੂਰਾ ਹੋਣ ਵਾਲਾ ਹੈ ਜਿਸ ਵਿਚ ਮਨੁੱਖ ਦੇ ਸਾਰੇ Genes ਦੀ ਪਹਿਚਾਣ ਹੋ ਸਕੇਗੀ। ਇਕ ਛੋਟੇ ਜਿਹੇ ਟੈਸਟ ਰਾਹੀਂ ਸਾਧੂ ਸੁਭਾਅ, ਚੋਰ ਸੁਭਾਅ, ਹਿੰਸਕ ਸੁਭਾਅ ਪਤਾ ਲਾਉਣੇ ਬਹੁਤ ਸੌਖੇ ਹੋ ਜਾਣਗੇ।

***ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ॥***
***ਕੋਟਨ ਮੈ ਨਾਨਕ ਕੋਊ ਨਾਰਾਇਣੁ ਜਿਹ ਚੀਤਿ॥***
***ਪੰਨਾ - 1427***

ਸੱਚ ਪ੍ਰਤੀਤ ਦੇਵੇਗਾ। ਕਾਲੀਆਂ ਭੇਡਾਂ ਅਤੇ ਚੋਰ-ਡਾਕੂ ਦੀ ਅਲੱਗ ਪਹਿਚਾਣ ਕਰਕੇ ਸਾਇੰਸ ਅਤੇ ਰੂਹਾਨੀਅਤ ਦੇ ਮੇਲ ਨਾਲ ਜੋ ਇਕ ਸੁੰਦਰ ਸੰਸਾਰ ਦੀ ਕਲਪਨਾ ਹੈ ਉਹ ਸਾਕਾਰ ਕੀਤੀ ਜਾ ਸਕੇਗੀ। ਪਰ ਸ਼ਾਂਤੀ ਲਈ 'ਨਾਮ ਮਾਰਗ' ਅਪਨਾਉਣਾ ਜ਼ਰੂਰੀ ਹੈ।

***ਬਿਨੁ ਹਰਿ ਨਾਮ ਨ ਸਾਂਤਿ ਹੋਇ***
***ਕਿਤੁ ਬਿਧਿ ਮਨੁ ਧੀਰੇ॥ ਪੰਨਾ - 707***

ਅੱਜ ਅਸੀਂ ਇਤਨੇ ਅਸ਼ਾਂਤ ਹੋਣ ਦੇ ਬਾਵਜੂਦ ਨਾਮ ਦੀ ਖੋਜ ਵਿਚ ਕਿਉਂ ਨਹੀਂ ਹਾਂ। ਕਿਉਂ ਨੌਂ ਘਰ ਵਿਚ ਭੁੱਲੀ 'ਕਾਮਣ' ਵਸਤ 'ਅਨੂਪ' ਦੀ ਖੋਜ ਵਿਚ ਨਹੀਂ ਪਈ। ਸਾਡੀ ਬਿਰਹ ਨਾ ਤਾਂ ਸਾਇੰਸਦਾਨ ਬਣ ਸਕੀ ਅਤੇ ਨਾ ਹੀ ਰੂਹਾਨੀ ਰਾਹ ਤੇ ਚਲ ਸਕੀ। ਕਿਉਂ ਜਗਿਆਸਾ ਨਾ ਹੋਣ ਕਰਕੇ ਅਸੀਂ ਗਲਤ ਸਵਾਲ ਪੁਛਦੇ ਰਹੇ ਅਤੇ ਉਨ੍ਹਾਂ ਦੇ ਗਲਤ ਉਤਰ ਦਿਤੇ ਜਾਂਦੇ ਰਹੇ। ਉਸ ਤੋਂ ਉਠੇ ਫਿਰ ਗਲਤ ਸਵਾਲ, ਫਿਰ ਗਲਤ ਜਵਾਬ ਜਿਸ ਨਾਲ ਸਾਡੀਆਂ ਲਾਇਬ੍ਰੇਰੀਆਂ ਭਰ ਗਈਆਂ ਹਨ। ਸਾਡੇ ਦੇਸ਼ ਦੇ ਸਾਇੰਸ ਦੇ research work (ਖੋਜ ਕਾਰਜ) ਬਹੁਤੀ ਵਾਰੀ ਝੂਠੇ ਅਤੇ ਨਕਲੀ ਕਰਾਰ ਦਿਤੇ ਜਾਂਦੇ ਹਨ ਅਤੇ ਗੁਰਮਤਿ ਸਮਾਗਮਾਂ ਵਿਚ ਵੀ ਦਿਤੇ ਜਾਂਦੇ ਬਹੁਤ ਵਕਤਾਵਾਂ ਦੇ ਉਪਦੇਸ਼ ਗੁਰੂ ਗ੍ਰੰਥ ਸਾਹਿਬ ਜੀ ਦੀ ਕਸਵੱਟੀ ਤੇ ਖੋਟੇ ਉਤਰਦੇ ਹਨ।

ਇਸ ਨੂੰ ਸਮਝਣ ਲਈ ਸਭ ਤੋਂ ਪਹਿਲਾਂ Science, Technology ਅਤੇ Engineering ਦਾ ਪੱਧਰ ਸਮਝਣਾ ਜ਼ਰੂਰੀ ਹੈ। ਸਾਇੰਸ ਹੈ Original thinking, ਟੈਕਨਾਲੋਜੀ ਹੈ, Innovative thinking ਅਤੇ ਇੰਜਨੀਰਿੰਗ ਹੈ Practical thinking. ਇਕ ਸਾਇੰਸਦਾਨ Atomic Fission ਦੀ ਕਾਢ ਕਢਦਾ ਹੈ। ਯੂਰੇਨੀਅਮ ਜਾਂ ਪਲੂਟੋਨੀਅਮ ਦੇ nucleus ਤੋਂ ਇਲੈਕਟ੍ਰਾਨ ਵੱਖ ਹੋ ਕੇ ਐਨਰਜੀ ਨਿਕਲਦੀ ਹੈ। ਟੈਕਨਾਲੋਜੀ ਸੋਚ ਇਸ Fission ਦਾ Process ਤਿਆਰ ਕਰਦੀ ਹੈ। ਇੰਜਨੀਰਿੰਗ ਸੋਚ ਇਸ ਐਨਰਜੀ ਦੀ ਵਰਤੋਂ ਲਈ Power Generation ਜਾਂ nuclear chain reaction ਲਈ ਡਿਜ਼ਾਈਨ ਕਰਦੀ ਹੈ। ਇਸ ਐਨਰਜੀ ਤੋਂ ਵੱਡੇ-ਵੱਡੇ ਕਾਰਖਾਨੇ ਚਲਾ ਕੇ ਖੁਸ਼ਹਾਲੀ ਆ ਸਕਦੀ ਹੈ। ਇਸੇ ਐਨਰਜੀ ਤੋਂ ਐਟਮ ਬੰਬ ਬਣਾ ਕੇ ਵਿਨਾਸ਼ ਵੀ ਹੋ ਸਕਦਾ ਹੈ। ਇੰਜਨੀਅਰਿੰਗ ਸੋਚ ਰਾਜਨੀਤਕ, ਸਮਾਜਕ ਅਤੇ ਲੋਕ ਰੁਚੀ ਦੇ ਪ੍ਰਭਾਵ ਥੱਲੇ ਕੰਮ ਕਰਦੀ ਹੈ। ਹੁਣ ਪਿਛੇ ਜਿਹੇ ਪਾਕਿਸਤਾਨ ਅਤੇ ਹਿੰਦੁਸਤਾਨ ਮੁਲਕਾਂ ਨੇ ਇਹੀ ਐਟਮੀ ਬੰਬ ਟੈਸਟ ਕਰਕੇ ਆਪਣੀ ਗਰੀਬੀ ਹੋਰ ਵਧਾ ਲਈ ਕਿਉਂਕਿ ਸਿਆਸਤੀ ਹਾਲਾਤ ਅਤੇ ਲੋਕ ਰੁਚੀਆਂ ਬੁਰੇ ਫੈਸਲੇ ਲੈਣ ਲਈ ਮਜ਼ਬੂਰ ਕਰਦੇ ਹਨ। ਸਾਇੰਸਦਾਨ ਨੇ atomic Fission ਦੀ ਖੋਜ ਕੀਤੀ, ਉਸ ਨੂੰ ਇਸਦੇ ਅੰਤਲੇ ਇੰਜਨੀਅਰਿੰਗ ਪੱਧਰ ਦੇ ਸਿਟਿਆਂ ਦਾ ਕੋਈ ਪਤਾ ਨਹੀਂ ਸੀ। ਉਸ ਦੀ ਇੱਛਾ ਸਿਰਫ ਖੋਜ ਤਕ ਸੀਮਤ ਸੀ। ਅਣਜਾਣ ਚੀਜ਼ ਨੂੰ ਜਾਨਣ ਦੀ। ਹੀਰੋਸ਼ੀਮਾ ਜਾਂ ਨਾਗਾਸਾਕੀ ਤੇ ਬੰਬਾਂ ਨਾਲ ਮਰਨ ਜਾਂ ਤਬਾਹੀ ਨਾਲ ਉਸ ਦਾ ਕੋਈ ਸਬੰਧ ਨਹੀਂ। ਜਿਸ ਤਰ੍ਹਾਂ ਸਿੱਖ-ਹਿੰਦੂ, ਹਿੰਦੂ ਮਸਲਮਾਨ ਝਗੜੇ ਵਿਚ ਗੁਰੂ ਨਾਨਕ ਦੇਵ ਜੀ, ਸ੍ਰੀ ਰਾਮ ਚੰਦਰ ਜੀ, ਅਤੇ ਮੁਹੰਮਦ ਸਾਹਿਬ ਦਾ ਕੋਈ ਹੱਥ ਨਹੀਂ ਅਤੇ ਨਾ ਹੀ ਕਿਸੇ ਧਰਮ ਦਾ। ਸਾਰੇ ਹੀ 'ਇਕ' ਦੀ ਗੱਲ ਕਰਦੇ ਹਨ।

***ਸਤਿ ਬਚਨ ਸਾਧੂ ਸਭਿ ਕਹਤ॥ ਪੰਨਾ - 294***

ਇਸੇ ਤਰ੍ਹਾਂ ਮਹਾਤਮਾ ਬੁੱਧ ਨੇ ਆਪਣੇ ਢੰਗ ਨਾਲ ਸੱਚ ਦੀ ਪਛਾਣ ਕੀਤੀ। ਈਸਾ ਮਸੀਹ ਨੇ ਆਪਣੇ ਢੰਗ ਨਾਲ ਉਸ ਇਕ ਦੀ ਖੋਜ ਸਾਂਝੀ ਕੀਤੀ। ਮੁਹੰਮਦ ਸਾਹਿਬ ਨੇ ਆਪਣੇ ਢੰਗ ਨਾਲ ਇਕ ਦੀ ਗੱਲ ਦੱਸੀ। ਰਾਮਕ੍ਰਿਸ਼ਨ ਜੀ ਨੇ ਆਪਣੇ ਢੰਗ ਨਾਲ। ਸ਼ੰਕਰਾਚਾਰੀਆ ਨੇ ਆਪਣੇ ਢੰਗ ਨਾਲ ਜਾਨਣ ਦੀ ਕੋਸ਼ਿਸ਼ ਕੀਤੀ। ਗੁਰੂ ਨਾਨਕ ਸਾਹਿਬ ਨੇ ਹਾਲਾਤਾਂ ਨੂੰ ਦੇਖਦਿਆਂ ਸੱਚ ਨੂੰ ਪਛਾਨਣ ਦਾ ਆਪਣਾ ਰਾਹ ਦਰਸਾਇਆ। ਇਸ ਤੋਂ ਬਾਅਦ ਸ਼ੁਰੂ ਹੁੰਦਾ ਹੈ ਇਨ੍ਹਾਂ ਤੋਂ ਪ੍ਰਭਾਵਿਤ ਹੋਈ ਮਨੁਖਤਾਈ ਜਿਸ ਨੂੰ ਅਸੀਂ ਈਸਾਈ ਕਹਿ ਦਿਤਾ, ਅਦ੍ਵੈਤਵਾਦੀ ਕਹਿ ਦਿਤਾ, ਵੇਦਾਂਤੀ ਕਹਿ ਦਿਤਾ, ਸਿੱਖ ਕਹਿ ਦਿਤਾ। ਦੂਜਾ ਪੱਧਰ ਹੈ ਉਨ੍ਹਾਂ ਦਾ ਟੈਕਨੋਲਜੀ ਨੂੰ ਸਮਝ ਕੇ ਆਪਣੇ ਆਪ ਨੂੰ ਤਿਆਰ (Process) ਕਰਨਾ। ਤੀਜੇ ਪੱਧਰ ਤੇ ਇਨ੍ਹਾਂ ਦੇ Organisation ਜਾਂ ਸੰਗਠਨ ਹੁੰਦੇ ਹਨ। ਕਿਸੇ ਦੇ ਮੱਠ ਬਣ ਗਏ। ਕਿਸੇ ਦੀਆਂ Monestaries ਬਣ ਗਈਆਂ, ਕਿਸੇ ਦੇ ਚਰਚ ਬਣ ਗਏ, ਕਿਸੇ ਨੇ ਗੁਰਦਵਾਰੇ ਬਣਾ ਲਏ। ਤੀਸਰੇ ਪੱਧਰ ਤੇ ਬਹੁਤ ਸਾਰੇ ਸਮਾਜਿਕ, ਰਾਜਨੀਤਕ ਪ੍ਰਭਾਵ ਆ ਗਏ। ਜੋ ਸੱਚ ਸਾਇੰਸਦਾਨਾਂ ਨੇ ਬੁੱਝਿਆ ਸੀ ਉਸਦਾ ਵਾਸਤਾ ਤੀਜੀ ਪੱਧਰ ਤਕ ਆਉਂਦੇ ਹੋਏ ਸਾਡੇ ਅੰਦਰ ਪੰਜ ਚੋਰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਹੋਣ ਕਰਕੇ ਕਾਫੀ ਫਿੱਕਾ ਹੋ ਜਾਂਦਾ ਹੈ। ਆਮ ਲੋਕ ਆਪਣੇ ਬਦਲਣ ਦੀ ਕ੍ਰਿਆ

(ਬਾਕੀ ਪੰਨਾ 54 ਤੇ)

# ਸਵਾਮੀ ਰਾਮ ਤੁਮ ਕੌਨ ਥੇ ?

***ਡਾ. ਡੀ. ਕੇ. ਪਾਂਡੇ***

ਸਵਾਮੀ ਰਾਮ! ਤੁਮ ਕੌਨ ਥੇ
ਕੈਸੇ ਸੁਲਝਊਂ ਯੇ ਗੁੱਥੀ, ਬਹੁਤ ਕਰਤਾ ਹੂੰ ਮਾਥਾ ਪੱਚੀ
ਸੁਲਝਨੇ ਕੀ ਬਿਜਾਏ ਉਲਝਤੀ ਹੀ ਜਾਤੀ ਹੈ,
ਅਬ ਤੁਮ ਹੀ ਬਤਾਓ, ਸ੍ਵਾਮੀ ਰਾਮ ਤੁਮ ਕੌਨ ਥੇ ?

ਬਾਲ ਯੋਗੀ ਬਨ ਕਰ ਭੂ-ਤਲ ਪਰ ਪਧਾਰੇ
ਯੋਗ ਸਾਧਨਾ ਕੇ ਬਲ ਪਰ ਲਾਖੋਂ ਉਭਾਰੇ
ਯੋਗ ਕਾ ਭੂ-ਤਲ ਪਰ ਅਨੂਪਮ ਜਾਲ ਫੈਲਾਇਆ
ਸਭੀ ਕੋ ਅਪਨੇ ਗਲੇ ਸੇ ਲਗਾਇਆ
ਅਬ ਭੂ-ਤਲ ਕੋ ਛੋੜ ਕਰ ਕਹਾਂ ਹੈ ਪਧਾਰੇ
ਸ੍ਵਾਮੀ ਰਾਮ! ਅਬ ਤੁਮ ਹੀ ਬਤਾਓ.......।

ਕੈਸੇ ਗਿਆਨ ਚਕਸ਼ੂ ਅਪਨੇ ਗੁਰਦੇਵ ਸੇ ਪਾਏ ਥੇ
ਹਿਮਾਲਿਆ ਕੇ ਸੰਤੋਂ ਕੇ ਦਰਸ਼ਨ ਕਰਾਏ ਥੇ
ਵਿਸ਼ਵ ਕੇ ਕੋਨੇ-ਕੋਨੇ ਮੇਂ ਆਪ ਹੋਕਰ ਆਏ ਥੇ,
ਵਿਸ਼ਵ ਕੀ ਸਭਹੀ ਭਾਸ਼ੋਂ ਕੋ ਆਲੰਕਰਿਤ ਕਰ ਆਏ ਥੇ।
ਕਹਾਂ ਕਹਾਂ ਢੂੰਡੂੰ ਤੁਮਹੇਂ ਸ੍ਵਾਮੀ ਰਾਮ! ਅਬ ਤੁਮ ਹੀ ਬਤਾਓ.......?

ਕਹਾਂ ਔਰ ਕੈਸੇ ਢੂੰਡਾ ਤੁਮਨੇ ਬ੍ਰਹਮਵੇਤਾ ਸਤਿਪੁਰਸ਼ ਕੋ,
ਵਿਸ਼ਵ ਕੀ ਅਨੂਪਮ ਵਿਭੂਤੀਓਂ ਮੇਂ ਛਿਪੇ ਇਸ ਅਨੂਪਮ ਰਤਨ ਕੋ
ਲਗਤਾ ਤੋ ਐਸਾ ਹੈ ਯੋਗ ਔਰ ਬਾਣੀ ਕਾ ਸੁਮੇਲ ਕਰਾਨਾ ਥਾ
ਯਹ ਅਦਭੁੱਤ ਅਨੋਖਾ ਮੇਲ ਵਿਸ਼ਵ ਕੋ ਦਿਖਾਨਾ ਥਾ



Sri Satguru Jagjit Singh Ji eLibrary NamdhariElibrary@gmail.com

ਸੰਯੋਗ ਕੇ ਪਲੋਂ ਕੋ ਇਤਨੀ ਜਲਦੀ ਵਿਯੋਗ ਮੇਂ ਬਦਲ ਕਰ ਚਲੇ ਗਏ
ਸ੍ਵਾਮੀ ਰਾਮ! ਅਬ ਤੁਮਹੀ ਬਤਾਓ...........।

ਵਿਸ਼ਵ ਕੀ ਵੇਦਨਾ ਸਾਰੀ ਆਯੂ ਹਰਤੇ ਰਹੇ
ਜੀਵਨ ਚੋਲਾ ਬਦਲਨੇ ਸੇ ਪਹਿਲੇ ਯੋਗ ਔਰ ਵੇਦਾਂਤ ਮੇਂ ਰਮਤੇ ਰਮਾਤੇ ਰਹੇ
ਏਕ ਬਾਤ ਸਮਝ ਮੇਂ ਨਹੀਂ ਆਈ ਰਤਵਾੜਾ ਸਾਹਿਬ ਮੇਂ ਮਮਤਾ ਕੈਸੇ ਜਾਗ੍ਰਤ ਹੋ ਆਈ?
ਵਾਤਸਲਮਈ ਬੀਜੀ ਨੇ ਪਿਆਰ ਸੇ ਜਬ ਰਾਮ ਪੁਕਾਰਾ ਥਾ
ਡਾਕਟਰ, ਸ੍ਵਾਮੀ, ਯੋਗੀ ਉਪਾਧੀਓਂ ਸੇ ਰਹਿਤ ਵਹ ਰਾਮ ਨਿਆਰਾ ਥਾ।
ਕਹਾਂ ਔਰ ਕੈਸੇ ਦੇਖੂੰ ਵੋ ਮਮਤਾ ਕਾ ਪਿਆਰ
ਸ੍ਵਾਮੀ ਰਾਮ! ਅਬ ਤੁਮਹੀ ਬਤਾਓ.........।

ਦ੍ਰਿਸ਼ਟਾ ਸ੍ਰਿਸ਼ਟਾ ਬਨ ਕਰ ਆਏ ਥੇ, ਵਿਸ਼ਵ ਵਿਖਿਆਤ ਹਸਪਤਾਲ ਬਨਾਕਰ ਛੋੜ ਗਏ
ਯਹ ਅਮਿਟ ਨਿਸ਼ਾਨੀ ਪਿਆਰ ਕੀ ਹਮਾਰੇ ਦਿਲੋਂ ਪਰ ਸਦਾ ਕੇ ਲੀਏ ਛੋੜ ਗਏ
ਵਿਸ਼ਵ ਸੰਤਾਪ ਹਰਨੇ ਕੀ ਏਕ ਅਮਰ ਔਸ਼ਧੀ ਛੋੜ ਗਏ
ਦੁਨੀਆਂ ਕੋ ਬਤਾਨੇ ਕੇ ਲੀਏ ਹਮ ਯਹੀਂ ਹੈਂ ਕਹੀਂ ਨਹੀਂ ਗਏ
ਆਤਮਾ ਕੇ ਅਮਰਤ੍ਵ ਕਾ ਸੰਦੇਸ਼ ਦੇਕਰ ਦਿਖਾਈ ਨਹੀਂ ਦੇਤੇ।
ਸ੍ਵਾਮੀ ਰਾਮ! ਅਬ ਤੁਮਹੀ ਬਤਾਓ...........।

ਅੰਤਤੋਗਤਵਾ ਤਤਵੇਤਾ ਮਹਾਂਪੁਰਸ਼ੋਂ ਕੀ ਸ਼ਰਨ ਮੇਂ ਆਇਆ
ਅਪਨੇ ਪ੍ਰਿਅ ਮੁਖਾਰਬਿੰਦ ਸੇ ਸੁਰਤ ਸ਼ਬਦ ਮਾਰਗ ਪੜ੍ਹਾਇਆ
ਸਿਵਾਏ ਤੁਮਾਰੇ ਕਿਸੀ ਕੋ ਭੀ ਨਾ ਪਾਇਆ
ਸਤਿ ਚਿਤ ਅਨੰਦ ਹੀ ਤੇਰਾ ਸਰੂਪ ਪਾਇਆ।
ਕਿਉਂਕਿ ਦੂਜੇ ਕੇ ਲੀਏ ਕੋਈ ਨਹੀਂ ਹੈ ਸਥਾਨ,
ਸਵੀਕਾਰ ਕਰੋ ਹਮਾਰਾ ਕਰਬੱਧ ਪਰਿਣਾਮ।
ਅਬ ਸਮਝ ਮੇਂ ਆਇਆ ਸ੍ਵਾਮੀ ਰਾਮ! ਤੁਮ ਕੌਨ ਹੋ?
ਸੁਲਝ ਗਈ ਗੁੱਥੀ, ਖਤਮ ਹੂਈ ਮਾਥਾ ਪੱਚੀ
ਉਲਝਨੇ ਕੀ ਬਜਾਏ ਸੁਲਝਤੀ ਚਲੀ ਗਈ
ਅਬ ਸਮਝ ਮੇਂ ਆਇਆ ਸ੍ਵਾਮੀ ਰਾਮ! ਤੁਮ ਕੌਨ ਥੇ।

ਡਾ. ਸਵਾਮੀ ਰਾਮ ਜੀ ਇਕ ਉਚ ਕੋਟੀ ਦੇ ਯੋਗੀ ਸਨ। ਉਨ੍ਹਾਂ ਦੇ ਯੋਗ ਦੇ ਤਜਰਬੇ ਜਿਹੜੇ ਉਨ੍ਹਾਂ ਨੇ ਅਮਰੀਕਾ ਦੇ ਵਿਸ਼ਵ ਵਿਦਿਆਲਾ ਵਿਚ ਕੀਤੇ ਅੱਜ ਤਕ ਹੋਰ ਕੋਈ ਨਹੀਂ ਕਰ ਸਕਿਆ। ਸੰਤ ਮਹਾਰਾਜ ਜੀ ਨੂੰ ਉਹ 3 ਅਗਸਤ 1994 ਨੂੰ ਰਤਵਾੜਾ ਸਾਹਿਬ ਮਿਲਣ ਆਏ, ਕੁਝ ਦੇਰ ਬਾਹਰ ਬੈਠ ਕੇ ਗੱਲਬਾਤ ਹੋਈ ਫੇਰ ਬੰਦ ਕਮਰੇ ਵਿਚ ਕਈ ਘੰਟੇ ਗੱਲਾਂ ਹੋਈਆਂ। ਜਦੋਂ ਸਵਾਮੀ ਜੀ ਜਾ ਰਹੇ ਸਨ ਉਨ੍ਹਾਂ ਨੂੰ ਪੁਛਿਆ, ਸਵਾਮੀ ਜੀ! ਕੈਸਾ ਰਹਾ? ਕਹਿਣ ਲੱਗੇ, "ਪੂਛੋ ਮਤ, ਸੰਤ ਜੀ ਸਤਿ, ਚਿਤ, ਅਨੰਦ ਹੈਂ, ਪ੍ਰੇਮ ਕਾ ਸਾਗਰ ਹੈਂ, ਗਿਆਨ ਕਾ ਸੂਰਜ ਹੈਂ, ਮੈਨੇ ਤੋਂ 200 ਦੇਸ਼ ਦੇਖੇ ਹੈਂ, ਉਨ ਮੇਂ ਰਹਿਤੇ ਸਾਧੂ ਸੰਤੋਂ ਕੋ ਮਿਲਾ ਹੂੰ ਪਰ ਐਸੇ ਮਹਾਨ ਸੰਤ ਮੈਨੇ ਨਹੀਂ ਦੇਖੇ।

***ਡਾ. ਬੀਬੀ ਤੇਜਿੰਦਰ ਮਲਹੋਤਰਾ***

# ਪ੍ਰਚਾਰ ਫੇਰੀ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।***

*(ਲੜੀ ਜੋੜਨ ਲਈ ਦੇਖੋ ਦਸੰਬਰ ਅੰਕ, ਪੰਨਾ - 63 )*

ਡਾਕਟਰ ਜਸਬੀਰ ਸੋਨੀ ਜੀ ਜੋ ਦਿਲ ਦੀਆਂ ਬਿਮਾਰੀਆਂ ਦੇ ਮੰਨੇ ਪ੍ਰਮੰਨੇ ਮਾਹਰ ਹਨ, ਉਹ ਮੈਨੂੰ ਹਰ ਰੋਜ਼ ਹੀ ਮਿਲਣ ਆਇਆ ਕਰਦੇ ਸਨ ਅਤੇ ਇਹ ਚਾਹੁੰਦੇ ਸਨ ਕਿ ਮੈਂ ਪੂਰੀ ਤਰ੍ਹਾਂ ਸਿਹਤ ਵਿਚ ਰਹਿ ਕੇ ਸੇਵਾ ਕਰ ਸਕਾਂ, ਉਨ੍ਹਾਂ ਦੇ ਮਨ ਵਿਚ ਬਹੁਤ ਸ਼ਰਧਾ ਅਤੇ ਪਿਆਰ ਪੈਦਾ ਹੋ ਗਿਆ। ਉਹ ਹਰ ਰੋਜ਼ ਹੀ ਜਦੋਂ ਮੈਂ ਦੀਵਾਨ ਤੋਂ ਵਾਪਸ ਆਉਣਾ, ਸਰਦਾਰ ਮਹਿੰਦਰ ਸਿੰਘ ਗਿੱਲ ਦੇ ਘਰ ਇੰਤਜ਼ਾਰ ਕਰਿਆ ਕਰਦੇ ਸਨ। ਕਦੇ ਮੈਂ ਰਾਤ ਦੇ 12 ਵਜੇ ਕਦੇ, 1.00 ਵਜੇ ਵਾਪਸ ਆਉਂਦਾ ਸੀ ਅਤੇ ਡੇਢ ਵੀ ਵਜ ਜਾਂਦੇ ਸਨ, ਸਰੀਰ ਨੂੰ ਬਹੁਤ ਖੇਚਲ ਹੋ ਰਹੀ ਸੀ। ਡਾਕਟਰ ਹਰ ਰੋਜ਼ ਮੇਰੇ ਸਵਸੱਥ ਨੂੰ ਦੇਖਦੇ। ਉਨ੍ਹਾਂ ਨੇ ਅੱਜ ਦਸਿਆ ਕਿ ਖੂਨ ਚੈਕ ਕੀਤਾ ਗਿਆ ਹੈ ਅਤੇ ਸਾਰੀਆਂ ਹੀ ਇਲਾਮਤਾਂ ਠੀਕ ਹਨ ਅਤੇ ਇਹ ਵੀ ਵਿਸ਼ੇਸ਼ ਤੌਰ ਤੇ ਦਸਿਆ ਕਿ ਤੁਹਾਡਾ ਖੂਨ ਬੱਚਿਆਂ ਵਰਗਾ ਹੈ, ਇਸ ਵਿਚ ਕਿਸੇ ਦਵਾਈ ਦਾ ਮੇਲ ਨਜ਼ਰ ਨਹੀਂ ਆਇਆ, ਸੋ ਤੁਹਾਨੂੰ ਦੂਸਰਿਆਂ ਨਾਲੋਂ ਅੱਧੀ ਖੁਰਾਕ ਦਵਾਈ ਦੀ ਦੇ ਕੇ ਠੀਕ ਕੀਤਾ ਜਾਣਾ ਚਾਹੀਦਾ ਹੈ।

ਅੱਜ ਅਸੀ ਐਲ. ਏ. (Los Angeles) Lanker Shirne ਵਿਚ ਪੁਜਣਾ ਸੀ ਜੋ ਟਰਲੌਕ ਤੋਂ ਕਾਫੀ ਦੂਰ ਤੇ ਸਾਊਥ ਵਿਚ ਸਥਿਤ ਹੈ। ਇਹ ਦਸਿਆ ਗਿਆ ਕਿ ਪੰਜ ਘੰਟੇ ਦੀ drive ਹੈ, ਅਸਾਡਾ ਜਥਾ ਕਈ ਕਾਰਾਂ ਵਿਚ ਰਵਾਨਾ ਹੋਇਆ, ਐਲ. ਏ. ਨੂੰ ਜਾਣ ਵਾਲੀ ਸੜਕ ਫਾਰਮਾਂ, ਛੋਟੇ-ਛੋਟੇ ਸ਼ਹਿਰਾਂ ਨੂੰ ਲੰਘ ਕੇ ਜਾਂਦੀ ਹੈ, ਅਸੀਂ ਸਰਦਾਰ ਦੇਵਿੰਦਰ ਸਿੰਘ ਗਿੱਲ South Locan Selma ਦੇ ਘਰ ਪੁੱਜੇ, ਬਹੁਤ ਸਾਰੀ ਸੰਗਤ ਇਕੱਠੀ ਹੋਈ ਹੋਈ ਸੀ ਉਥੇ ਕਿਸੇ ਪ੍ਰੇਮੀ ਨੇ ਪ੍ਰਸ਼ਨ ਕਰ ਦਿਤਾ ਕਿ ਜੇ ਆਦਮੀ ਚਾਹੇ ਤਾਂ ਆਪਣੀ ਭਾਵੀ ਨੂੰ ਬਦਲ ਸਕਦਾ ਹੈ। ਮਨੁੱਖ ਵਿਚ ਇਹ ਤਾਕਤ ਹੈ ਕਿ ਉਹ ਆਪਣੇ ਕਰਮਾਂ ਦੇ ਫਲ ਨੂੰ ਬਿਨਾਂ ਭੋਗਿਆਂ ਹੀ ਬਚ ਕੇ ਲੰਘ ਸਕਦਾ ਹੈ। ਬੜੇ ਸਿਆਣੇ ਬੰਦੇ ਸਨ, ਗੁਰਮਤਿ ਦੀ ਵੀ ਕਾਫੀ ਸੋਝੀ ਰਖਦੇ ਸਨ।

ਅਸਾਨੂੰ ਲੰਮੇ ਸਫਰ ਤੇ ਜਾਣ ਵਾਸਤੇ ਕਾਹਲੀ ਸੀ ਪਰ ਇਸ ਸ਼ੰਕੇ ਨੂੰ ਨਵਿਰਤ ਕੀਤੇ ਬਿਨਾਂ ਛੱਡ ਕੇ ਜਾਣਾ ਵੀ ਠੀਕ ਨਹੀਂ ਸੀ ਲਗਦਾ। ਉਸ ਵੇਲੇ ਉਨ੍ਹਾਂ ਨੂੰ ਦਸਿਆ ਗਿਆ ਕਿ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ ਕਿ ਕਰਮਾਂ ਦਾ ਫਲ ਜ਼ਰੂਰ ਹੀ ਭੋਗਣਾ ਪੈਂਦਾ ਹੈ, ਤਿੰਨ ਕਿਸਮ ਦੇ ਕਰਮ ਹੁੰਦੇ ਹਨ - ਇਕ ਨੂੰ ਕ੍ਰਿਆਮਾਨ ਕਰਮ ਕਹਿੰਦੇ ਹਨ ਜੋ ਅਸੀਂ ਹਰ ਰੋਜ਼ ਕਰ ਰਹੇ ਹੁੰਦੇ ਹਾਂ, ਦੂਸਰੇ ਉਹ ਹੁੰਦੇ ਹਨ ਜਿਨ੍ਹਾਂ ਨੂੰ ਅਸੀਂ ਪਿਛਲੇ ਜਨਮਾਂ ਵਿਚ ਕਰਿਆ ਸੀ ਪਰ ਉਸ ਜਨਮ ਵਿਚ ਨਹੀਂ ਭੋਗੇ ਗਏ ਸਨ, ਹੋਰ ਜਨਮ ਵਿਚ ਭੋਗਣਾ ਹੁੰਦਾ ਹੈ। ਇਕ ਪ੍ਰਾਲਬਧ ਕਰਮ ਹੁੰਦੇ ਹਨ, ਜਦੋਂ ਆਦਮੀ ਇਸ ਸੰਸਾਰ ਵਿਚ ਜਨਮ ਲੈਂਦਾ ਹੈ ਉਸ ਵੇਲੇ ਆਦਮੀ ਦੇ ਨਾਲ ਹੀ ਫਲ ਦੇਣ ਲਈ ਉਹ ਕਰਮ ਵੀ ਆਉਂਦੇ ਹਨ। ਉਹ ਤਰਕਸ਼ ਤੋਂ ਛੱਡੇ ਹੋਏ ਬਾਣ ਹੁੰਦੇ ਹਨ, ਉਨ੍ਹਾਂ ਨੇ ਆਪਣੇ ਨਿਸ਼ਾਨੇ ਨੂੰ ਵਿੰਨਣਾ ਹੀ ਹੁੰਦਾ ਹੈ, ਸਮਰੱਥ ਗੁਰੂ ਤੋਂ ਬਗੈਰ ਕਿਸੇ ਵਿਚ ਤਾਕਤ ਨਹੀਂ ਕਿ ਉਨ੍ਹਾਂ ਦੇ ਫਲ ਨੂੰ ਮੇਟ ਦੇਵੇ। ਬੰਦੇ ਵਿਚ ਤਾਂ ਬਿਲਕੁਲ ਹੀ ਸੱਤਾ ਨਹੀਂ, ਇਹ ਅਗਿਆਨਤਾ ਨਾਲ ਹੀ ਕਹਿੰਦਾ ਹੈ ਕਿ ਮੈਂ ਕਰਮਾਂ ਨੂੰ ਮੇਟ ਸਕਦਾ ਹਾਂ।

ਐਸੇ ਬਚਨ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਉਂਦੇ ਹਨ। ਮਹਾਂਭਾਰਤ ਦੇ ਮਹਾਨ ਯੋਧਾ ਅਰਜਨ ਦਾ ਪੋਤਰਾ ਪ੍ਰੀਛਤ ਦਿੱਲੀ ਦਾ ਬਾਦਸ਼ਾਹ ਹੋਇਆ ਹੈ ਕਿਉਂਕਿ ਅਰਜਨ ਦਾ ਪੁਤਰ ਅਭਿਮਨਯੂੰ ਮਾਰਿਆ ਜਾ ਚੁਕਿਆ ਸੀ। ਦੂਸਰੇ ਪਾਂਡਵਾਂ ਦੇ ਪੰਜ ਪੁੱਤਰ ਸੁੱਤੇ ਹੋਏ ਅਸ਼ਵਥਾਮਾ ਨੇ ਮਾਰ ਦਿਤੇ ਸਨ। ਪ੍ਰੀਛਤ ਪਿਛੋਂ ਰਾਜਾ ਜਨਮੇਜਾ ਗੱਦੀ ਦਾ ਵਾਰਸ ਹੋਇਆ। ਉਸ ਪਾਸ ਵੇਦ ਵਿਆਸ ਜੀ ਆਏ। ਉਨ੍ਹਾਂ ਨੂੰ ਜਨਮੇਜੇ ਨੇ ਉਲ੍ਹਾਮਾ ਦਿਤਾ ਕਿ ਮਹਾਂਰਿਸ਼ੀ ਜੀ! ਮਹਾਂਭਾਰਤ ਦਾ ਯੁੱਧ ਬਹੁਤ ਹੀ ਵਿਨਾਸ਼ਕਾਰੀ ਸਾਬਤ ਹੋਇਆ ਹੈ ਇਸ ਨੇ ਭਾਰਤ ਦੇ ਕੁਲ ਬਹਾਦਰ ਯੋਧੇ ਜਿਹੜੇ ਅਸ਼ਤਰਾਂ ਤੇ ਸ਼ਸ਼ਤਰਾਂ ਨਾਲ ਪੂਰੀ ਤਰ੍ਹਾਂ ਸੰਯੁਕਤ ਸਨ, ਉਹ ਮਾਰ ਦਿਤੇ ਅਤੇ ਭਾਰਤ ਵਰਸ਼ ਦੀ ਸੂਰਮਤਾਈ ਨੂੰ ਬਹੁਤ ਵੱਡੀ ਹਾਨੀ ਹੋਈ। 18 ਦਿਨਾਂ ਵਿਚ 45 ਲੱਖ ਬੰਦੇ ਇਸ ਮਹਾਨ ਯੁੱਧ ਵਿਚ ਮਾਰੇ ਗਏ। ਕੀ ਅਸਾਡੇ ਵੱਡਿਆਂ ਨੇ ਸੋਚਿਆ ਹੀ ਨਹੀਂ ਸੀ ਕਿ ਯੁੱਧ ਨਾ ਕੀਤਾ ਜਾਵੇ। ਮੇਰੇ ਪੜਦਾਦੇ ਯੁਧਿਸ਼ਟਰ ਨੂੰ ਤਾਂ ਧਰਮਰਾਜ ਕਹਿੰਦੇ ਹਨ, ਉਹ ਬਹੁਤ ਵਿਚਾਰ ਵਾਲੇ ਸਨ, ਪਰ ਮੈਂ ਹੈਰਾਨ ਹੁੰਦਾ ਹਾਂ ਕਿ ਉਸ ਨੇ ਜੂਆ ਕਿਉਂ ਖੇਲ੍ਹਿਆ ਅਤੇ ਹਾਰ ਕੇ ਜੰਗਲਾਂ ਵਿਚ ਛੁਪ ਕੇ ਦਿਨ ਕਟੀ ਕਰਦੇ ਰਹੇ। ਕਿੰਨੀਆਂ ਤਕਲੀਫਾਂ ਉਨ੍ਹਾਂ ਨੇ ਉਠਾਈਆਂ, ਕੀ ਉਨ੍ਹਾਂ ਨੂੰ ਪਤਾ ਹੀ ਨਾ ਲੱਗਿਆ ਕਿ ਦੁਰਯੋਧਨ ਦਾ ਮਾਮਾ ਸ਼ੁਕੰਨੀ ਉਨ੍ਹਾਂ ਨਾਲ ਛਲ ਕਰ ਰਿਹਾ ਹੈ, ਉਸ ਦਾ ਜੂਏ ਦਾ ਹਰ ਦਾਓ ਸਿੱਧਾ ਪੈਂਦਾ ਹੈ ਅਤੇ ਇਨ੍ਹਾਂ ਦੇ ਸਾਰੇ ਦਾਓ ਪੁੱਠੇ ਪੈਂਦੇ ਹਨ। ਐਨੀ ਅਕਲ ਤਾਂ ਬੰਦੇ ਵਿਚ ਹੁੰਦੀ ਹੀ ਹੈ ਪਰ ਇਨ੍ਹਾਂ ਬਜ਼ੁਰਗਾਂ ਨੂੰ ਤਾਂ ਬਹੁਤ ਬੁੱਧੀਵਾਨ ਕਿਹਾ ਜਾਂਦਾ ਹੈ, ਉਹ ਉਸ ਦੇ ਛਲ ਨੂੰ ਨਾ ਜਾਣ ਸਕੇ ਅਤੇ ਇਥੋਂ ਤਕ ਹੋ ਗਏ ਕਿ ਆਪ ਵੀ ਹਾਰ ਗਏ ਅਤੇ ਆਪਣੇ ਸਰੀਰਾਂ ਨੂੰ ਵੀ ਹਾਰ ਦਿਤਾ? ਅਜਿਹੀ ਘਿਨੌਣੀ ਗੱਲ ਹੋਈ ਕਿ ਉਨ੍ਹਾਂ ਨੇ ਆਪਣੀ ਪਤਨੀ ਦਰੋਪਤੀ ਜੀ ਨੂੰ ਵੀ ਜੂਏ ਵਿਚ ਹਾਰ ਦਿਤਾ। ਇਹ ਤਾਂ ਬੜੀ ਅਜੀਬ ਗੱਲ ਲਗਦੀ ਹੈ ਅਤੇ ਇਹੋ ਯੁੱਧ ਦਾ ਕਾਰਨ ਲਗਦਾ ਹੈ। ਉਸ ਵੇਲੇ ਕ੍ਰਿਸ਼ਨ ਮਹਾਰਾਜ ਜੀ 16 ਕਲਾਂ ਸੰਪੂਰਨ ਦੁਆਪਰ ਯੁੱਗ ਦੇ ਅਵਤਾਰ ਸਨ, ਉਹ ਵੀ ਇਨ੍ਹਾਂ ਦੋਹਾਂ ਪਰਿਵਾਰਾਂ ਦੇ ਨਾਲ ਚੰਗੀ ਮਿਤਰਤਾ ਰਖਦੇ ਸਨ ਅਤੇ ਉਨ੍ਹਾਂ ਦੀ ਕ੍ਰਿਪਾ ਇਨ੍ਹਾਂ ਉਪਰ ਸੀ ਅਤੇ ਸਾਡੇ ਪੜਦਾਦਾ ਜੀ ਮਹਾਨ ਆਤਮਾ ਅਰਜਨ ਜੀ ਉਨ੍ਹਾਂ ਦੇ ਰਿਸ਼ਤੇਦਾਰ ਵੀ ਸਨ, ਉਨ੍ਹਾਂ ਦੀ ਹੀ ਓਲਾਦ ਅਸੀਂ ਹਾਂ। ਉਸ ਵੇਲੇ ਪੜ-ਪੜਦਾਦੇ ਅਸਾਡੀ ਕੁਲ ਦੇ ਮਹਾਨ ਭੂਸ਼ਣ, ਭੀਸ਼ਮ ਪਿਤਾਮਾ ਜੋ ਜਤ ਸਤ ਵਿਚ ਪੂਰੇ ਸਨ ਅਤੇ ਜਿਨ੍ਹਾਂ ਨੂੰ ਗੰਗਾ ਪੁੱਤਰ ਆਖਿਆ ਜਾਂਦਾ ਹੈ, ਉਹ ਮਹਾਨ ਵਿਦਵਾਨ ਵੀ ਉਸ ਵੇਲੇ ਜੀਵਤ ਸਨ ਅਤੇ ਉਨ੍ਹਾਂ ਦਾ ਬਹੁਤ ਜ਼ਬਰਦਸਤ ਅਸਰ ਕੌਰਵਾਂ ਉਪਰ ਸੀ, ਉਹ ਧ੍ਰਿਤਰਾਸ਼ਟਰ ਨੂੰ



Sri Satguru Jagjit Singh Ji eLibrary NamdhariElibrary@gmail.com

ਸਮਝਾ ਸਕਦੇ ਸਨ ਕਿ ਰਾਜ ਉਪਰ ਪਾਂਡਵਾਂ ਦਾ ਹੱਕ ਹੈ। ਜਦੋਂ ਯੁੱਧ ਹੋਣ ਲੱਗਿਆ ਉਸ ਵੇਲੇ ਉਨ੍ਹਾਂ ਨੂੰ ਚਾਹੀਦਾ ਸੀ ਕਿ ਨੀਤੀ ਤੋਂ ਕੰਮ ਲੈਂਦੇ। ਨੀਤੀ ਦੇ ਸਾਮ੍ਹਣੇ ਬਚਨ ਕੋਈ ਮਹੱਤਤਾ ਨਹੀਂ ਰਖਦਾ। ਉਸ ਵੇਲੇ ਇਹ ਦੇਖਿਆ ਜਾਂਦਾ ਹੈ ਕਿ ਕਿਹੜਾ ਕਰਮ ਕੀਤਾ ਜਾਵੇ ਜਿਸ ਨਾਲ ਰਾਜ ਦੀ ਹਿਤ ਪੂਰਤੀ ਹੋ ਸਕੇ ਅਤੇ ਵਿਨਾਸ਼ ਨਾ ਹੋਵੇ। ਉਸ ਵੇਲੇ ਉਹ ਨੀਤੀ ਵਾਲੇ ਕਰਤਵ ਤੋਂ ਬੇਪਰਵਾਹ ਰਹੇ ਅਤੇ ਉਨ੍ਹਾਂ ਕੇਵਲ ਇਕ ਬਚਨ ਦੀ ਪਾਲਣਾ ਕਰਨ ਲਈ ਇਸ ਯੁੱਧ ਨੂੰ ਨਾ ਰੋਕਿਆ। ਇਸੇ ਤਰ੍ਹਾਂ ਨਾਲ ਮਹਾਨ ਯੋਧਾ ਦਰੋਣਾਚਾਰੀਆ ਜੀ ਅਤੇ ਕੁਲ ਗੁਰੂ ਕ੍ਰਿਪਾਚਾਰੀਆ ਜੀ ਜੀਵਤ ਸਨ, ਉਨ੍ਹਾਂ ਨੇ ਕਿਉਂ ਦੁਰਯੋਧਨ ਦਾ ਪੱਖ ਲਿਆ, ਕੁਝ ਵਿਚਾਰ ਕਰਨੀ ਚਾਹੀਦੀ ਸੀ? ਮੈਂ ਤਾਂ ਜਦੋਂ ਪੂਰੀ ਤਰ੍ਹਾਂ ਸੁਣਦਾ ਹਾਂ ਕਿ ਕਾਸ਼ੀ ਦੇ ਰਾਜੇ ਬਹੁਤ ਹੀ ਮਹਾਨ ਯੋਧਾ ਸਨ, ਉਹ ਆਪਣੇ ਵਿਚਾਰ ਛੱਡ ਕੇ ਕੇਵਲ ਕੌਰਵਾਂ ਵਲ ਇਸ ਵਾਸਤੇ ਹੋ ਗਏ ਕਿ ਉਨ੍ਹਾਂ ਪਾਸ ਦੁਰਯੋਧਨ ਪਹਿਲਾਂ ਪਹੁੰਚ ਗਿਆ ਸੀ। ਮਹਾਨ ਨੀਤੀ ਵੇਤਾ ਬਿਦਰ ਜੀ ਭੀ ਇਸ ਯੁੱਧ ਬਾਰੇ ਕੁਝ ਨਾ ਕਹਿ ਸਕੇ। ਜੋ ਕਿਹਾ ਵੀ ਹੋਣਾ ਹੈ ਤਾਂ ਉਨ੍ਹਾਂ ਦੀ ਗੱਲ ਮੰਨੀ ਨਹੀਂ ਗਈ ਹੋਣੀ ਅਤੇ ਸਾਰਿਆਂ ਤੋਂ ਵੱਧ ਮਹਾਨ ਵਿਦਵਾਨ ਸਮਰੱਥਵਾਨ ਸ਼ਕਤੀਆਂ ਸਹਿਤ ਤ੍ਰਿਕਾਲਦਰਸ਼ੀ ਆਪ ਭੀ ਉਸ ਸਮੇਂ ਆਪਣਾ ਅਸਰ ਉਨ੍ਹਾਂ ਦੋਹਾਂ ਪਰਿਵਾਰਾਂ ਉਪਰ ਰਖਦੇ ਸੀ। ਹੇ ਮਹਾਂਰਿਸ਼ੀ ਜੀ! ਆਪ ਨੇ ਵੀ ਇਸ ਯੁੱਧ ਨੂੰ ਰੋਕਣ ਦਾ ਕੋਈ ਯਤਨ ਨਹੀਂ ਕੀਤਾ, ਇਹ ਗੱਲਾਂ ਮੇਰੀ ਸਮਝ ਵਿਚ ਨਹੀਂ ਆ ਰਹੀਆਂ? ਪਰ ਮੈਂ ਦੇਖ ਰਿਹਾ ਹਾਂ ਕਿ ਇਹ ਯੁੱਧ ਆਰੀਅਨ ਨਸਲ ਲਈ ਸਰਵਨਾਸ਼ੀ ਸੀ, ਕੋਈ ਵੀ ਕੁਝ ਨਾ ਕਰ ਸਕਿਆ। ਮੈਂ ਤਾਂ ਹੈਰਾਨ ਹਾਂ ਕਿ ਆਪ ਸਾਰਿਆਂ ਦੀ ਅਕਲ ਨੂੰ ਕੀ ਹੋ ਗਿਆ ਸੀ। ਆਪ ਸਾਰੇ ਬੁੱਧੀਵਾਨ ਸੀਗੇ, ਤ੍ਰਿਕਾਲਦਰਸ਼ੀ ਸੀ, ਸਾਰੇ ਸਮਰੱਥ ਪੁਰਸ਼ ਸੀ, ਫੇਰ ਵੀ ਇਹ ਯੁੱਧ ਕਿਉਂ ਲੜਿਆ ਗਿਆ? ਇਹ ਬਚਨ ਮੇਰੇ ਮਨ ਵਿਚ ਬੇਚੈਨੀ ਪੈਦਾ ਕਰ ਦਿੰਦਾ ਹੈ ਅਤੇ ਮੇਰੀ ਜੋ ਪੂਰਵਜਾਂ ਤੋਂ ਸ਼ਰਧਾ ਹੈ, ਉਹ ਟੁੱਟਣੀ ਸ਼ੁਰੂ ਹੋ ਜਾਂਦੀ ਹੈ। ਕੀ ਆਪ ਦੇ ਪਾਸ ਇਨ੍ਹਾਂ ਪ੍ਰਸ਼ਨਾਂ ਦਾ ਕੋਈ ਉਤਰ ਹੈ?

ਉਸ ਵੇਲੇ ਮਹਾਨ ਰਿਸ਼ੀ ਵਿਆਸ ਜੀ ਨੇ ਫੁਰਮਾਨ ਕੀਤਾ ਕਿ ਬੇਟਾ ਜਨਮੇਜਾ! ਅਗੰਮ ਅਗੋਚਰ ਤੋਂ ਪ੍ਰਭੂ ਦਾ ਹੁਕਮ ਸੰਸਾਰ ਦੇ ਕਾਰਜ ਨੂੰ ਚਲਾ ਰਿਹਾ ਹੈ, ਉਸ ਵਿਚੋਂ ਜੀਵਾਂ ਦੇ ਕਰਮਾਂ ਅਨੁਸਾਰ ਇਕ ਖੇਲ੍ਹ ਚਲ ਰਹੀ ਹੈ ਕਿ ਜਦੋਂ ਬੁਰੇ ਦਿਨ ਆਉਂਦੇ ਹਨ, ਆਦਮੀ ਦਾ ਪਤਨ ਹੁੰਦਾ ਹੈ ਜਾਂ ਕੌਮਾਂ ਦਾ ਪਤਨ ਹੁੰਦਾ ਹੈ, ਜਾਂ ਨਸਲਾਂ ਦਾ ਪਤਨ ਹੁੰਦਾ ਹੈ, ਉਸ ਵੇਲੇ ਬੁੱਧੀ ਮੰਦ ਪੈ ਜਾਇਆ ਕਰਦੀ ਹੈ। ਉਸ ਹੁਕਮ ਦੀ ਪ੍ਰਬਲ ਸ਼ਕਤੀ ਉਹ ਕੰਮ ਕਰਾ ਹੀ ਦਿੰਦੀ ਹੈ ਜਿਹੜੇ ਹੋਣੇ ਹੁੰਦੇ ਹਨ। ਅਸੀਂ ਉਸ ਨੂੰ ਹੋਣਹਾਰ ਕਹਿੰਦੇ ਹਾਂ ਅਤੇ ਸਿਆਣੇ ਬੰਦਿਆਂ ਵਲੋਂ ਕਹਾਵਤ ਹੈ –

***ਹੋਣਹਾਰ ਹਿਰਦੇ ਵਸੀ, ਗਈ ਸਰੀਰੋਂ ਬੁਧ।***

ਅਤੇ ਸਾਸ਼ਤਰਾਂ ਵਿਚ ਵੀ ਆਉਂਦਾ ਹੈ –

***ਵਿਨਾਸਕਾਲੇ ਬੁੱਧੀ ਵਿਪਰੀਤੇ।***

ਸੋ ਜਨਮੇਜਾ! ਜੋ ਕੁਝ ਤੂੰ ਕਿਹਾ ਹੈ ਉਹ ਅਸੀਂ ਵੀ ਸੋਚਦੇ ਸੀ ਪਰ ਹਾਲਾਤ ਅਜਿਹੇ ਚਲ ਰਹੇ ਸੀ ਕਿ ਇਹ ਵਿਨਾਸ਼ ਹੋ ਹੀ ਗਿਆ ਅਤੇ ਭਾਰਤ ਵਰਸ਼ ਨੂੰ ਬਹੁਤ ਵੱਡਾ ਧੱਕਾ ਲੱਗਿਆ। ਸੂਰਮਤਾਈ, ਮਹਾਨ ਉਚੀ ਮਰਿਆਦਾ, ਅਸਤਰਾਂ, ਸਾਸ਼ਤਰਾਂ ਦਾ ਗਿਆਨ, ਉੱਚਾ ਗਿਆਨ ਜੋ ਕਸ਼ਤਰੀ ਰਾਜਿਆਂ ਨੇ ਸਾਂਭ-ਸਾਂਭ ਕੇ ਅਗਲੀਆਂ ਪੁਸ਼ਤਾਂ ਨੂੰ ਦੇਣ ਵਾਸਤੇ ਰੱਖਿਆ ਹੋਇਆ ਸੀ, ਉਸ ਦਾ ਵਿਨਾਸ਼ ਹੋ ਗਿਆ। ਲੱਖਾਂ ਇਸਤ੍ਰੀਆਂ ਵਿਧਵਾ ਹੋ ਗਈਆਂ, ਲੱਖਾਂ ਪਰਿਵਾਰ ਯਤੀਮ ਹੋ ਗਏ ਪਰ ਜੋ 'ਹੋਣੀ' ਹੁੰਦੀ ਹੈ, ਉਹ ਟਲਿਆ ਨਹੀਂ ਕਰਦੀ, ਹੋ ਕੇ ਹੀ ਰਹਿੰਦੀ ਹੈ। ਇਸ ਨੂੰ ਪ੍ਰਮੇਸ਼ਰ ਦਾ ਭਾਣਾ ਵੀ ਆਖਦੇ ਹਨ, ਹੁਕਮ ਵੀ ਕਿਹਾ ਜਾਂਦਾ ਹੈ, ਇਸ ਅੱਗੇ ਕਿਸੇ ਬੰਦੇ ਦੀ ਕੋਈ ਵੀ ਸਮਰਥਾ ਨਹੀਂ ਚਲ ਸਕਦੀ। ਕ੍ਰਿਸ਼ਨ ਮਹਾਰਾਜ ਨੂੰ ਵੀ ਪੂਰੀ ਤਰ੍ਹਾਂ ਗਿਆਨ ਸੀ, ਮੈਨੂੰ ਵੀ ਦੋਨੋਂ ਕੰਢੇ ਪੂਰੀ ਤਰ੍ਹਾਂ ਨਜ਼ਰ ਆ ਰਹੇ ਸਨ। ਮੈਂ ਵੀ ਲੱਖਾਂ ਬੰਦਿਆਂ ਦਾ ਵਿਨਾਸ਼ ਦਿਬਯ ਨੇਤਰਾਂ ਨਾਲ ਦੇਖ ਰਿਹਾ ਸੀ। ਭੀਸ਼ਮ ਪਿਤਾਮਾ ਜੋ ਮਹਾਨ ਜਤੀ ਸੀ ਉਹ ਵੀ ਸਭ ਕੁਝ ਦੇਖ ਰਹੇ ਸਨ ਪਰ ਜੋ ਕੁਝ ਹੋਣਾ ਸੀ ਹੋ ਹੀ ਗਿਆ। ਹੋਣਹਾਰ ਨੂੰ ਅਜ ਤਕ ਕੋਈ ਵੀ ਨਹੀਂ ਰੋਕ ਸਕਿਆ। ਰਾਵਣ ਕਿੰਨਾ ਸਮਝਦਾਰ ਗਿਣਿਆ ਗਿਆ ਹੈ। ਰਾਜਨੀਤੀ, ਅਨੇਕ ਕਿਸਮ ਦੀ ਵਿਦਿਆ, ਰਾਕਸ਼ਸ਼ ਕੁਲ ਵਿਚ ਹੁੰਦਾ ਹੋਇਆ ਸਭ ਕੁਝ ਜਾਣਦਾ ਸੀ ਪਰ ਉਸ ਨੇ ਸੀਤਾ ਜੀ ਦਾ ਅਪਹਰਣ ਕਰਕੇ ਸਭ ਕੁਝ ਨਾਸ਼ ਕਰਾ ਲਿਆ। ਉਸ ਦੀ ਪਤਨੀ ਮਦੋਦਰੀ, ਭਰਾ ਬਿਭੀਖਣ, ਕੁੰਭਕਰਣ ਵੀ ਮਤ ਦਿੰਦਾ ਸੀ ਕਿ ਸੀਤਾ ਜੀ ਨੂੰ ਪਿਆਰ ਨਾਲ ਛੱਡ ਦੇਵੋ ਪਰ ਉਸ ਦੀ ਬੁੱਧੀ ਮਾਰੀ ਗਈ। ਸੋ ਅਖੀਰ ਰਾਵਣ ਮਾਰਿਆ ਗਿਆ ਅਤੇ ਹੋਣਹਾਰ ਹੋ ਕੇ ਹੀ ਹਟੀ।

ਸੋ ਬੇਟਾ! ਉਸ ਹੁਕਮ ਦੇ ਅੱਗੇ ਕਿਸੇ ਦਾ ਬਲ ਨਹੀਂ ਚਲਦਾ ਅਤੇ ਉਸ ਹੁਕਮ ਨੂੰ ਮੇਟਿਆ ਵੀ ਨਹੀਂ ਜਾ ਸਕਦਾ। ਵੱਡੇ-ਵੱਡੇ ਮਹਾਨ ਰਿਸ਼ੀ ਮੁਨੀ ਇਸ ਤੱਥ ਤੇ ਪਹੁੰਚੇ ਹਨ ਕਿ ਹੋਣਹਾਰ ਨੂੰ ਕੋਈ ਬਦਲ ਨਹੀਂ ਸਕਦਾ, ਕੇਵਲ ਸਮਰੱਥ ਗੁਰੂ ਬਦਲ ਸਕਦਾ ਹੈ ਜੇ ਉਸ ਨੂੰ ਦਇਆ ਆ ਜਾਵੇ।

ਰਾਜਾ ਜਨਮੇਜਾ ਨੇ ਕਿਹਾ ਕਿ ਮਹਾਰਾਜ! ਇਹ ਤਾਂ ਮੈਂ ਪਹਿਲਾ ਹੀ ਜਾਣਦਾ ਸੀ ਕਿ ਤੁਸੀਂ ਇਹੋ ਹੀ ਆਖੋਂਗੇ ਕਿ ਇਹ ਕੋਈ ਨਵੀਂ ਗੱਲ ਨਹੀਂ ਜਿਥੇ ਆਦਮੀ ਦਾ ਵਸ ਨਾ ਚਲਦਾ ਹੋਵੇ ਉਥੇ ਆਮ ਕਹਾਵਤ ਹੈ –

***ਜਿਥੇ ਹੱਥ ਨਾ ਅਪੜੇ, ਉਥੇ ਰੱਬ ਦਾ ਭਾਣਾ।***

ਇਥੇ ਇਹ ਹੋ ਹੀ ਨਹੀਂ ਸੀ ਸਕਦਾ ਕਿ ਇਹ ਗੱਲ ਰੋਕੀ ਨਾ ਜਾ ਸਕਦੀ ਅਰਥਾਤ ਇਸ ਹੋਣੀ ਨੂੰ ਰੋਕਿਆ ਜਾ ਸਕਦਾ ਸੀ।

ਜਦੋਂ ਰਾਜਾ ਜਨਮੇਜਾ ਨਾ ਹਟਿਆ ਤਾਂ ਵੇਦ ਵਿਆਸ ਜੀ ਨੇ ਕਿਹਾ, ਰਾਜਨ! ਤੇਰਾ ਭਵਿੱਖ ਅਸੀਂ ਸਾਰਾ ਵਾਚ ਲਿਆ ਹੈ, ਤੇਰੀ ਜੋ ਮੌਤ ਹੈ ਉਹ ਕੁਸ਼ਟ ਹੋ ਕੇ ਹੋਣੀ ਹੈ। ਉਸ ਨੇ ਕਿਹਾ ਕਿ ਮੈਨੂੰ ਕੁਸ਼ਟ ਕਿਉਂ ਹੋਣਾ ਹੈ? ਕਿਸ ਕਾਰਨ ਕਰਕੇ ਹੋਣਾ ਹੈ, ਮੈਂ ਉਹ ਕਿਹੜੀ ਭੁੱਲ ਕਰਨੀ ਹੈ ਜਿਸ ਦੀ ਸਜ਼ਾ ਮੈਨੂੰ ਕੁਸ਼ਟ ਮਿਲੇਗੀ? ਉਸ ਵੇਲੇ ਵੇਦ ਵਿਆਸ ਜੀ ਨੇ ਕਿਹਾ ਕਿ ਕੋਈ ਲਿਖਾਰੀ ਲਿਆ ਅਤੇ ਲਿਖ ਲੈ ਮੈਂ ਦਸਦਾ ਹਾਂ। ਉਸ ਵੇਲੇ ਵੇਦ ਵਿਆਸ ਜੀ ਨੇ ਲਿਖਾਇਆ ਕਿ ਦੇਖ, ਤੇਰਾ ਪਿਤਾ ਪ੍ਰੀਛਤ ਇਸ ਕਰਕੇ ਮਾਰਿਆ ਗਿਆ ਸੀ ਕਿ ਉਸ ਨੇ ਇਕ ਰਿਸ਼ੀ ਦੇ ਗਲ ਵਿਚ ਮਰਿਆ ਹੋਇਆ ਸੱਪ ਪਾ ਦਿਤਾ ਸੀ ਜਿਸ ਕਰਕੇ ਰਿਸ਼ੀ ਦੇ ਸੇਵਕ ਦੇ ਸਰਾਪ ਨਾਲ ਉਸ ਨੂੰ ਅੱਠਾਂ ਦਿਨਾਂ ਦੇ ਅੰਦਰ ਤਸ਼ਕ ਨਾਗ ਨੇ ਡੰਗਿਆ ਅਤੇ ਸੰਸਾਰ ਤੋਂ ਜਾਣਾ ਪਿਆ। ਇਸ ਬਾਰੇ ਗੁਰੂ ਮਹਾਰਾਜ ਜੀ ਨੇ ਵੀ ਫੁਰਮਾਨ ਕੀਤਾ–

***ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ॥***
***ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ॥***
***ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ॥***

***ਪੰਨਾ – 1354***

ਹੁਣ ਮੈਂ ਤੈਨੂੰ ਤੇਰਾ ਭਵਿੱਖ ਦਸਦਾ ਹਾਂ ਕਿ ਤੂੰ ਵੀ ਇਕ ਘੋੜੀ ਖਰੀਦਣੀ ਹੈ। ਉਹ ਘੋੜੀ ਸਾਰੇ ਭਾਰਤ ਵਰਸ਼ ਵਿਚ ਆਪਣੀ ਬਰਾਬਰੀ ਦੀ ਆਪ ਹੀ ਹੋਵੇਗੀ। ਹੋਰ ਕੋਈ ਘੋੜਾ ਜਾਂ ਘੋੜੀ ਉਸ ਦੀ ਬਰਾਬਰੀ ਨਹੀਂ ਕਰਦਾ ਹੋਵੇਗਾ। ਸਾਰੇ ਅਮੀਰ ਵਜ਼ੀਰ ਸੂਰਮੇ ਤੈਨੂੰ ਉਹ ਘੋੜੀ ਖਰੀਦਣ ਲਈ ਕਹਿਣਗੇ। ਉਸ ਉਪਰ ਚੜ੍ਹ ਕੇ ਤੈਨੂੰ ਇਕ ਦਿਨ ਦਿਸ਼ਾ ਭਰਮ ਹੋ ਜਾਵੇਗਾ। ਮੈਂ ਤੈਨੂੰ ਵਰਜਦਾ ਹਾਂ ਕਿ ਤੂੰ ਦਖਣ ਦਿਸ਼ਾ ਨਾ ਜਾਵੀਂ, ਉਨ੍ਹਾਂ ਜੰਗਲਾਂ ਵਿਚ ਨਾ ਜਾਈਂ, ਜਿਥੇ ਇਥੇ ਦੇ ਆਦਿ ਵਾਸੀ ਰਹਿ ਰਹੇ ਹਨ। ਉਹ ਦੱਖਣ ਦਿਸ਼ਾ ਹੈ ਪਰ ਤੂੰ ਜਾਣਦਾ ਹੋਇਆ ਵੀ ਦਿਸ਼ਾ ਭਰਮ ਦੇ ਕਾਰਨ ਉਥੇ ਚਲਿਆ ਹੀ ਜਾਵੇਂਗਾ। ਤੈਨੂੰ ਬਹੁਤ ਪਿਆਸ ਲੱਗੀ ਹੋਵੇਗੀ ਅਤੇ ਤੂੰ ਇਕ ਝੌਂਪੜੀ ਵਿਚ ਪਾਣੀ ਪੀਣ ਲਈ ਜਾਵੇਂਗਾ, ਉਥੇ ਇਕ ਲੜਕੀ ਬਹੁਤ ਹੀ ਖੂਬਸੂਰਤ ਹੋਣ ਕਰਕੇ ਤੇਰੇ ਮਨ ਨੂੰ ਮੋਹ ਲਵੇਗੀ ਅਤੇ ਤੂੰ ਉਸ ਨੂੰ ਰਾਜ ਮਹਿਲਾਂ ਵਿਚ ਲੈ ਆਵੇਂਗਾ। ਸਾਰੇ ਆਰੀਅਨ ਤੇਰੀ ਮੁਖਾਲਫਤ ਕਰਨਗੇ, ਤੇਰੇ ਹੋਰ ਪਰਿਵਾਰ ਦੇ ਰਿਸ਼ਤੇਦਾਰ ਵੀ ਤੇਰੀ ਮੁਖਾਲਫਤ ਕਰਨਗੇ ਪਰ ਤੂੰ ਕਿਸੇ ਦੀ ਕੋਈ ਗੱਲ ਨਹੀਂ ਮੰਨੇਂਗਾ। ਉਸ ਵੇਲੇ ਵੱਡੇ ਵਿਦਵਾਨ, ਰਿਸ਼ੀ ਮੁਨੀ ਤੇਰਾ ਸੰਗ ਛੱਡ ਦੇਣਗੇ। ਤੈਨੂੰ ਸਲਾਹ ਦਿਤੀ ਜਾਵੇਗੀ ਕਿ ਤੂੰ ਕਾਲੇ ਕੰਨਾਂ ਵਾਲਾ ਘੋੜਾ ਛੱਡ ਕੇ ਰਾਜਸੂ ਯੱਗ ਕਰ। ਤੂੰ ਉਸੇ ਘੋੜੀ ਦੇ ਪੁੱਤਰ ਕਾਲੇ ਕੰਨਾਂ ਵਾਲੇ ਘੋੜੇ ਨੂੰ ਦੇਸ਼ ਵਿਚ ਫੌਜ ਦੇ ਕੇ ਛੱਡੇਂਗਾ ਅਤੇ ਇਸ ਅਸ੍ਵਮੇਧ ਯੱਗ ਦੀ ਸਫਲਤਾ ਲਈ ਤੇਰੀ ਬਹਾਦਰ ਫੌਜ ਦੇਸ਼ ਦੇ ਕੋਨੇ–ਕੋਨੇ ਵਿਚ ਜਾ ਕੇ ਸਾਰੇ ਰਾਜਿਆਂ ਤੋਂ ਤੇਰੀ ਈਨ ਮਨਾ ਕੇ ਵਾਪਸ ਆਵੇਗੀ ਤੇ ਤੂੰ ਰਾਜਸੂ ਯੱਗ ਆਰੰਭ ਕਰ ਦੇਵਾਂਗਾ ਪਰ ਉਸ ਵਿਚ ਕੋਈ ਵਿਦਵਾਨ, ਰਿਸ਼ੀ ਮੁਨੀ ਸ਼ਾਮਲ ਨਹੀਂ ਹੋਵੇਗਾ। ਉਸ ਵੇਲੇ ਤੂੰ ਮਹਾਂ ਵਿਦਿਆਲਿਆ ਵਿਚੋਂ ਵਿਦਿਆਰਥੀ ਲਿਆ ਕੇ ਉਨ੍ਹਾਂ ਤੋਂ ਮੰਤਰ ਪੜ੍ਹਾ ਕੇ ਯੱਗ ਕਰਾਵਾਵੇਂਗਾ। ਜਦੋਂ ਤੂੰ ਯੱਗ ਵਿਚ ਭੋਜਨ ਵਰਤਾ ਰਿਹਾ ਹੋਵੇਂਗਾ, ਉਸ ਵੇਲੇ ਉਹ ਅਨਾਰੀਅਨ ਜਾਤੀ ਦੀ ਲੜਕੀ ਤੇਰੇ ਨਾਲ ਹੋਵੇਗੀ। ਉਸ ਵੇਲੇ ਅਚਾਨਕ ਉਸਦੀ ਸਾੜ੍ਹੀ ਦਾ ਪੱਲਾ ਹਵਾ ਦੇ ਵੇਗ ਨਾਲ ਉਡ ਜਾਵੇਗਾ ਅਤੇ ਉਧਰ ਭੋਜਨ ਖਾ ਰਹੇ ਵਿਦਿਆਰਥੀ ਬਾਲਕ ਪੰਡਤ ਆਪਣੀ ਕਿਸੇ ਗੱਲ ਉਪਰ ਹੀ ਖਿੜਖਿੜਾ ਕੇ ਹੱਸ ਪੈਣਗੇ। ਤੂੰ ਉਸ ਵੇਲੇ ਨਿਰਣੇ ਤੋਂ ਸੁੰਨਯ ਹੋ ਜਾਵੇਂਗਾ ਅਤੇ ਇਹ ਕਾਰਨ ਤੂੰ ਜਾਣ ਨਹੀਂ ਸਕੇਂਗਾ ਕਿ ਕਿਸ ਕਾਰਨ ਕਰਕੇ ਇਹ ਬਾਲਕ ਹੱਸੇ ਹਨ। ਤੈਨੂੰ ਐਨਾ ਕ੍ਰੋਧ ਚੜ੍ਹ ਜਾਵੇਗਾ ਕਿ ਤੂੰ ਉਨ੍ਹਾਂ ਬ੍ਰਾਹਮਣ ਬੱਚਿਆਂ ਨੂੰ ਗਰਮ ਕੜਾਹਿਆਂ ਵਿਚ, ਬਲਦੇ ਭੱਠਾਂ ਵਿਚ ਸੁਟਵਾ ਦੇਵੇਂਗਾ। ਉਸਦੇ ਫਲਸਰੂਪ ਤੈਨੂੰ ਕੁਸ਼ਟ ਹੋ ਜਾਵੇਗਾ। ਤੂੰ ਅਤਿ ਦੁਖੀ ਹੋ ਕੇ ਮੈਨੂੰ ਯਾਦ ਕਰੇਂਗਾ। ਮੈਂ ਉਸ ਦੇ ਉਪਚਾਰ ਲਈ ਤੈਨੂੰ ਭਾਗਵਤ ਕਥਾ ਸੁਣਾਵਾਂਗਾ ਕਿਉਂਕਿ ਹਰੀ ਦੀ ਕਥਾ ਨਾਲ ਰੋਗ ਦਾ ਨਾਸ਼ ਹੋ ਜਾਂਦਾ ਹੈ। ਪ੍ਰਮੇਸ਼ਰ ਦੇ ਨਾਮ ਦੀ ਮਹਿਮਾ ਸੁਣਨ ਨਾਲ ਸਾਰੇ ਕਸ਼ਟ ਦੂਰ ਹੋ ਜਾਂਦੇ ਹਨ। ਤੂੰ ਸੁਣਦਾ ਚਲਿਆ ਜਾਵੇਂਗਾ ਪਰ ਇਕ ਐਸੀ ਘਟਨਾ ਆਵੇਗੀ ਜਿਸ ਵਿਚ ਮੰਤਰ ਬਲ ਉਪਰ ਤੂੰ ਤਰਕ ਕਰੇਂਗਾ। ਉਸ ਵੇਲੇ ਸਾਰੇ ਸਰੀਰ ਤੋਂ ਕੁਸ਼ਟ ਦੂਰ ਹੋ ਜਾਵੇਗਾ ਪਰ ਤੇਰੇ ਨੱਕ ਉਪਰ ਰਹਿ ਜਾਵੇਗਾ। ਸੋ ਤੇਰੀ ਤਰਕ ਦਾ ਸਮਾਧਾਨ ਕਰਨ ਵਾਸਤੇ ਆਪਣੇ ਯੋਗ ਬਲ ਨਾਲ ਅਸੀਂ ਤੈਨੂੰ ਪ੍ਰਤੱਖ ਦਿਖਾ ਦੇਵਾਂਗੇ ਕਿ ਜੋ ਕੁਝ ਸਤਿ ਸਾਸ਼ਤਰਾਂ ਵਿਚ ਲਿਖਿਆ ਹੈ ਉਹ ਅਣਥਾ ਨਹੀਂ ਹੁੰਦਾ ਉਹ ਬਚਨ ਸਤਿਪੁਰਸ਼ਾਂ ਦੇ ਲਿਖੇ ਸਤਿ ਹੋਇਆ ਕਰਦੇ ਹਨ। ਇਹ ਕਹਿ ਕੇ ਵੇਦ ਵਿਆਸ ਜੀ ਚਲੇ ਗਏ।

ਇਸ ਰਾਜੇ ਨੇ ਹੁਕਮ ਕਰ ਦਿਤਾ ਕਿ ਕੋਈ ਘੋੜਾ ਨਹੀਂ ਖਰੀਦਣਾ। ਤਿੰਨ ਚਾਰ ਸਾਲ ਵਿਚ ਸਾਰੇ ਘੋੜੇ ਬੁੱਢੇ ਹੋਣੇ ਸ਼ੁਰੂ ਹੋ ਗਏ, ਉਨ੍ਹਾਂ ਦੀ ਚਪਲਤਾ ਨਸ਼ਟ ਹੋ ਗਈ। ਉਸ ਵੇਲੇ ਸਾਰੇ ਸੈਨਾਪਤੀਆਂ ਉਪ ਸੈਨਾਪਤੀਆਂ ਨੇ ਕਿਹਾ ਕਿ ਘੋੜੇ ਖਰੀਦਣ ਦਾ ਹੁਕਮ ਦੇਵੋ। ਰਾਜੇ ਨੇ ਕਿਹਾ ਕਿ ਘੋੜੇ ਤਾਂ ਖਰੀਦ ਲਵੋ ਪਰ ਘੋੜੀ ਭੁੱਲ ਕੇ ਵੀ ਨਹੀਂ ਖਰੀਦਣੀ। ਅਚਾਨਕ ਐਸਾ ਹੋਇਆ ਕਿ ਬਾਹਰੋਂ ਇਕ ਸੌਦਾਗਰ ਇਕ ਬਹੁਤ ਸੁੰਦਰ ਘੋੜੀ ਲੈ ਆਇਆ, ਅਮੀਰਾਂ ਵਜ਼ੀਰਾਂ ਨੇ ਦੇਖਿਆ, ਸਾਰਿਆਂ ਨੇ ਇਕ ਜ਼ੁਬਾਨ ਹੋ ਕੇ ਕਿਹਾ ਕਿ ਮਹਾਰਾਜ! ਇਹ ਘੋੜੀ ਸਿਰਫ ਸ਼ਾਹੀ ਘੋੜਸ਼ਾਲਾ (ਅਸਤਬਲ) ਵਿਚ ਹੀ ਸ਼ੋਭਾ ਦਿੰਦੀ ਹੈ। ਅਧੀਨ ਰਾਜਿਆਂ ਕੋਲ ਇਹ ਹੋਵੇ, ਇਹ ਗੱਲ ਸ਼ੋਭਾ ਨਹੀਂ ਦੇਵੇਗੀ। ਆਪ ਇਸ ਉਪਰ ਸਵਾਰੀ ਕਰੋ ਚਾਹੇ ਨਾ ਕਰੋ, ਇਹ ਆਪ ਦੀ ਇੱਛਾ ਹੈ। ਪਰ ਇਹ ਘੋੜੀ ਖਰੀਦ ਜ਼ਰੂਰ ਲਵੋ। ਉਹ ਘੋੜੀ ਖਰੀਦ ਲਈ ਜਾਂਦੀ ਹੈ ਉਸ ਉਪਰ ਕੋਈ ਸਵਾਰੀ ਨਹੀਂ ਸੀ ਕਰਦਾ। ਇਸ ਕਰਕੇ ਉਸ ਦੇ ਚਪਲ ਅੰਗ ਸੁਸਤ ਹੋਣੇ ਸ਼ੁਰੂ ਹੋ ਗਏ। ਰਾਜੇ ਨੂੰ ਬੇਨਤੀ ਕੀਤੀ ਗਈ ਕਿ ਮਹਾਰਾਜ! ਤੁਸੀਂ ਇਸ ਘੋੜੀ ਉਪਰ ਸਵਾਰੀ ਕਰ ਲਓ, ਦੱਖਣ ਦਿਸ਼ਾ ਵਲ ਨਾ ਜਾਣਾ। ਉਹੋ ਗੱਲ ਹੋਈ, ਮਨ ਹੀ ਮਨ ਵਿਚ ਘੋੜੀ ਦੇ ਗੁਣਾਂ ਦੀ ਪ੍ਰਸੰਸਾ ਕਰਦਾ ਰਹਿੰਦਾ ਹੈ। ਇਕ ਦਿਨ ਜਦੋਂ ਘੋੜੀ ਉਪਰ ਬੈਠ ਕੇ ਬਾਹਰ ਨਿਕਲਿਆ ਤਾਂ ਉਹ ਘੋੜੀ ਇਸ ਨੂੰ ਇਕ



Sri Satguru Jagjit Singh Ji eLibrary NamdhariElibrary@gmail.com

ਜੰਗਲ ਵਿਚ ਲੈ ਵੜੀ। ਸੂਰਜ ਗਾੜ੍ਹੇ ਬੱਦਲਾਂ ਹੇਠ ਆਇਆ ਹੋਇਆ ਸੀ ਉਸ ਨੂੰ ਦਿਸ਼ਾ ਦਾ ਗਿਆਨ ਹੀ ਨਾ ਰਿਹਾ ਅਤੇ ਦਿਸ਼ਾ ਭਰਮ ਹੋ ਗਿਆ ਕਿ ਘੋੜੀ ਮੈਨੂੰ ਉਤਰ ਦਿਸ਼ਾ ਨੂੰ ਲਈ ਜਾ ਰਹੀ ਹੈਂ। ਉਹ ਚਲਦੀ-ਚਲਦੀ ਇਕ ਜੰਗਲ ਵਿਚ ਪਹੁੰਚ ਗਈ ਜਿਥੇ ਅਨਾਰੀਅਨ ਜਾਤੀਆਂ ਦੇ ਪ੍ਰਾਣੀ ਵਸਦੇ ਸਨ, ਇਸ ਨੂੰ ਪਿਆਸ ਲੱਗੀ ਇਹ ਪਾਣੀ ਪੀਣ ਲਈ ਇਕ ਝੌਂਪੜੀ ਵਿਚ ਗਿਆ, ਅਵਾਜ਼ ਦਿਤੀ ਇਕ ਲੜਕੀ ਜੋ ਨਿਰਾ ਹੀ ਸੁੰਦਰਤਾ ਦਾ ਰੂਪ ਸੀ, ਕਾਮਦੇਵ ਦੀ ਇਸਤਰੀ ਰੱਤੀ ਨੂੰ ਵੀ ਮਾਤ ਪਾਉਂਦੀ ਸੀ ਅਤੇ ਜਿਸ ਦੇ ਸਰੀਰਕ ਅੰਗਾਂ ਦੀ ਚਪਲਤਾ ਖਿੱਚ ਪਾਉਂਦੀ ਸੀ ਅਤੇ ਆਪਣੇ ਉਤੇ ਮੋਹਤ ਕਰਦੀ ਸੀ, ਉਹ ਪਾਣੀ ਲੈ ਕੇ ਆਈ ਰਾਜਾ ਜਨਮੇਜਾ ਨੇ ਪਾਣੀ ਪੀਤਾ ਪਰ ਉਹ ਉਸ ਉਪਰ ਐਨਾ ਮੋਹਿਤ ਹੋਇਆ ਕਿ ਸਤਿ ਅਤੇ ਅਸਤਿ ਦੀ ਵਿਚਾਰ ਉਸ ਦੇ ਮਨ ਵਿਚੋਂ ਜਾਂਦੀ ਰਹੀ। ਉਸ ਨੇ ਇਰਾਦਾ ਕਰ ਲਿਆ ਕਿ ਇਸ ਨੂੰ ਘਰ ਲਿਜਾ ਕੇ ਪਟਰਾਣੀ ਬਣਾਵਾਂਗਾ। ਉਸ ਵੇਲੇ ਉਸ ਦੀ ਯਾਦਾਸ਼ਤ ਨੇ ਹੁਲਾਰਾ ਮਾਰਿਆ ਤੇ ਉਸ ਨੂੰ ਰਿਸ਼ੀ ਵੇਦ ਵਿਆਸ ਜੀ ਦੇ ਬਚਨ ਯਾਦ ਕਰਾ ਦਿਤੇ ਕਿ ਉਸ ਲੜਕੀ ਨੂੰ ਨਾ ਲਿਆਵੀਂ। ਹੁਣ ਉਸ ਨੇ ਇਹ ਓਟ ਲੈ ਲਈ ਕਿ ਮੈਂ ਲੜਕੀ ਨੂੰ ਤਾਂ ਲੈ ਜਾਵਾਂਗਾ ਪਰ ਯੱਗ ਵਿਚ ਬ੍ਰਾਹਮਣਾਂ ਨੂੰ ਨਹੀਂ ਮਾਰਾਂਗਾ। ਪਰ ਹੋਇਆ ਉਸੇ ਤਰ੍ਹਾਂ ਜਿਸ ਤਰ੍ਹਾਂ ਵੇਦ ਵਿਆਸ ਜੀ ਨੇ ਭਾਵੀ ਦਾ ਚਿੱਤਰ ਖਿੱਚ ਕੇ ਦਸਿਆ ਹੋਇਆ ਸੀ। ਅਸ਼੍ਵਮੇਧ ਯੱਗ ਕਰਨ ਵਾਸਤੇ ਘੋੜਾ ਛੱਡਿਆ, ਰਾਜੇ, ਰਿਸ਼ੀ ਮੁਨੀ ਦੂਰ ਦੇ ਦੇਸ਼ਾਂ ਤੋਂ ਪਹੁੰਚੇ ਹੋਏ ਸਨ ਪਰ ਯੱਗ ਨੂੰ ਕਰਨ ਵਾਲੇ ਬ੍ਰਾਹਮਣ ਇਹ ਵਿਚਾਰ ਕੇ ਨਾ ਆਏ ਕਿ ਇਸ ਰਾਜੇ ਨੇ ਆਰੀਅਨ ਮਰਿਆਦਾ ਭੰਗ ਕਰਕੇ ਅਨਾਰੀਅਨ ਲੜਕੀ ਨਾਲ ਸ਼ਾਦੀ ਕੀਤੀ ਹੈ ਜੋ ਰਾਜਸੀ ਤੇ ਸਮਾਜਿਕ ਤੌਰ ਤੇ ਕਿਸੇ ਤਰ੍ਹਾਂ ਵੀ ਪ੍ਰਵਾਨ ਨਹੀਂ ਕੀਤੀ ਜਾ ਸਕਦੀ। ਇਹ ਵਿਦਿਆਲੇ 'ਚੋਂ ਬ੍ਰਾਹਮਣਾਂ ਦੇ ਬੱਚਿਆਂ ਨੂੰ ਲੈ ਅਇਆ, ਭੋਜਨ ਛਕਣ ਵੇਲੇ ਬੱਚੇ, ਬਾਲਕ ਬੁੱਧੀ ਅਨੁਸਾਰ ਆਪਸ ਵਿਚ ਕਹਿਣ ਲੱਗੇ ਕਿ ਰਾਜੇ ਜਨਮੇਜੇ ਦੇ ਨਾਲ ਹਰ ਵਾਰੀ ਰਾਣੀ ਬਦਲ ਕੇ ਵਾਰੋ-ਵਾਰੋ ਆ ਰਹੀ ਹੈ। ਉਸ ਵੇਲੇ ਇਕ ਸੂਝਵਾਨ ਬੱਚੇ ਨੇ ਕਿਹਾ ਕਿ ਸਾਥੀਓ! ਰਾਣੀ ਬਦਲ ਕੇ ਨਹੀਂ ਆਉਂਦੀ ਪਰ ਰਾਣੀ ਹਰ ਵਾਰੀ ਸਾੜ੍ਹੀ ਬਦਲ ਕੇ ਆਉਂਦੀ ਹੈ। ਉਸ ਨੇ ਕਿਹਾ ਕਿ ਮੈਂ ਨਹੁੰ ਤੇ ਰੱਖ ਉਸ ਦੇ ਪੈਰ ਤੇ ਚਾਵਲ ਮਾਰਿਆ ਹੈ, ਤੁਸੀਂ ਦੇਖ ਲੈਣਾ ਜਦੋਂ ਰਾਣੀ ਨੇੜੇ ਆਈ ਤਾਂ ਉਸ ਵੇਲੇ ਸਾਰੇ ਬੱਚਿਆਂ ਨੇ ਨਿਰਣਾ ਕਰਨ ਲਈ ਇਕੱਠੇ ਹੀ ਉਸ ਦੇ ਪੈਰ ਵਲ ਦੇਖਿਆ ਤੇ ਸਾਰੇ ਬੱਚੇ ਤਾਲੀ ਮਾਰ ਕੇ ਖਿੜਖਿੜਾ ਕੇ ਹਸ ਪਏ। ਉਸ ਵੇਲੇ ਅਚਾਨਕ ਹਵਾ ਦਾ ਬੁਲਾ ਆਇਆ ਉਸ ਨੇ ਪਹਿਨੀ ਹੋਈ ਸਾੜ੍ਹੀ ਲੱਤ ਤੋਂ ਉਚੀ ਕਰ ਦਿਤੀ। ਬੱਚਿਆਂ ਦਾ ਹੱਸਣਾ ਅਤੇ ਸਾੜ੍ਹੀ ਦਾ ਉਚਾ ਚੁਕਣ ਜਨਮੇਜੇ ਦੀ ਬੁੱਧੀ ਨੂੰ ਭ੍ਰਿਸ਼ਟ ਕਰ ਗਿਆ। ਉਸ ਨੇ ਬ੍ਰਾਹਮਣ ਬੱਚਿਆਂ ਨੂੰ ਭੱਠਾਂ ਵਿਚ ਸੁੱਟ ਕੇ ਲੂਹ ਦਿਤਾ ਅਤੇ ਕੁਝ ਕੁ ਨੂੰ ਕੜਾਹਿਆਂ ਵਿਚ ਉਬਲਦੇ ਪਾਣੀ ਵਿਚ ਸੁੱਟ ਦਿਤਾ, ਇਸ ਤਰ੍ਹਾਂ ਸਭਨਾਂ ਨੂੰ ਮਾਰ ਦਿਤਾ। ਬ੍ਰਾਹਮਣ ਹੱਤਿਆ ਹੋਣ ਦੇ ਫਲਸਰੂਪ ਇਸ ਦੀ ਦੇਹ ਰੋਗੀ ਹੋ ਗਈ ਅਤੇ ਇਸ ਨੂੰ ਕੁਸ਼ਟ ਹੋ ਗਿਆ। ਆਪਣੇ ਕੀਤੇ ਬਚਨ ਅਨੁਸਾਰ ਵੇਦ ਵਿਆਸ ਜੀ ਆਏ ਅਤੇ ਉਨ੍ਹਾਂ ਨੇ ਸਾਰੀ ਗੱਲ ਜਨਮੇਜੇ ਨੂੰ ਪੁੱਛੀ ਕਿ ਰਾਜਨ! ਹੁਣ ਦਸ ਤੇਰੀ ਬੁੱਧੀ ਕਿਥੇ ਚਲੀ ਗਈ ਸੀ। ਤੇਰੀ ਬੁੱਧੀ ਨੇ ਤੇਰੀ ਕੋਈ ਸਹਾਇਤਾ ਨਾ ਕੀਤੀ? ਤੂੰ ਬਿਨਾਂ ਨਿਰਣਾ ਕੀਤੇ ਬੱਚੇ ਭੱਠ ਵਿਚ ਸੁਟਵਾ ਕੇ ਮਾਰ ਦਿਤੇ। ਸੋ ਤੇਰੇ ਕਰਮਾਂ ਨੇ ਤੇਰਾ ਸੁਭਾਅ ਜਿਸ ਨੂੰ ਕਿਰਤ ਆਖਿਆ ਜਾਂਦਾ ਹੈ, ਬਣਾਇਆ ਹੈ। ਤੂੰ ਸੁਭਾਅ ਦੇ ਮੁਤਾਬਿਕ ਬਿਨਾਂ ਨਿਰਣਾ ਕੀਤੇ ਇਨ੍ਹਾਂ ਨੂੰ ਮਾਰ ਦਿਤਾ।

ਹੁਣ ਮੈਂ ਤੈਨੂੰ ਭਗਵਤ ਕਥਾ ਸੁਣਾਵਾਂਗਾ ਜਿਸ ਵਿਚ ਪ੍ਰਭੂ ਦਾ ਜਸ ਸਰਵਣ ਕਰੀਂ। ਉਸ ਦੇ ਨਾਮ ਨਾਲ ਤੇਰਾ ਕੁਸ਼ਟ ਦੂਰ ਹੋ ਜਾਵੇਗਾ। ਹੁਣ ਤਰਕ ਨਾ ਕਰੀਂ। ਵੇਦ ਵਿਆਸ ਜੀ ਰੋਜ਼ ਕਥਾ ਕਰਦੇ ਹਨ। ਰੋਗ ਦੂਰ ਹੋਣਾ ਸ਼ੁਰੂ ਹੋ ਗਿਆ। ਇਕ ਦਿਨ ਭੀਮਸੈਨ ਦੀ ਕਥਾ ਵਿਚ ਮੰਤਰ ਬਲ ਦੀ ਗੱਲ ਚਲ ਰਹੀ ਸੀ। ਆਪ ਨੇ ਇਸ ਨੂੰ ਸੰਬੋਧਨ ਕਰਕੇ ਕਿਹਾ ਕਿ ਰਾਜਨ! ਭੀਮਸੈਨ ਦੀ ਕਥਾ ਸੁਣ ਕੇ ਤੂੰ ਮੰਨਣਾ ਨਹੀਂ ਹੈਂ। ਆਪ ਨੇ ਕਿਹਾ ਕਿ ਇਕ ਵਾਰੀ ਭੀਮ ਇਥੋਂ ਦੇ ਭੀਲ ਵਾਸੀਆਂ ਵਿਚ ਘਿਰ ਗਿਆ, ਭੀਲ ਰਾਜੇ ਨੇ ਇਸ ਨੂੰ ਮਾਰਨ ਲਈ ਚਾਰੇ ਪਾਸਿਆਂ ਤੋਂ ਹਾਥੀਆਂ ਦਾ ਵਾਰ ਕਰ ਦਿਤਾ। ਉਸ ਵੇਲੇ ਭੀਮ ਨੇ ਮੰਤਰ ਬਾਲ ਨਾਲ ਹਾਥੀਆਂ ਨੂੰ ਸੁੰਢਾਂ ਤੋਂ ਫੜ ਕੇ ਅਸਮਾਨ ਦੇ ਉਪਰਲੇ ਪਾਸੇ ਸੁੱਟ ਦਿਤਾ ਜਿਥੇ ਧਰਤੀ ਦੀ ਖਿੱਚ ਕੁਝ ਵੀ ਨਹੀਂ ਕਰ ਸਕਦੀ, ਉਹ ਅਜੇ ਤਕ ਉਡੇ ਫਿਰਦੇ ਹਨ। ਧਰਤੀ ਦੇ ਦੁਆਲੇ ਘੁੰਮ ਰਹੇ ਹਨ। ਇਹ ਗੱਲ ਸੁਣਦੇ ਸਾਰ ਦੁਰਭਾਗ ਵਸ ਰਾਜਾ ਜਨਮੇਜਾ ਬੋਲ ਉਠਿਆ ਕਿ ਹੋਰ ਗੱਲਾਂ ਤਾਂ ਮੈਂ ਮੰਨਦਾ ਹੈ ਪਰ ਮੈਂ ਐਨਾ ਬੁੱਧੀਹੀਣ ਨਹੀਂ ਕਿ ਇਸ ਕਪੋਲ ਕਲਪਨਾ ਨੂੰ ਮੰਨ ਲਵਾਂ। ਆਦਮੀ ਵਿਚ ਕਿੰਨਾ ਕੁ ਬਲ ਹੁੰਦਾ ਹੈ ਕਿ ਹਾਥੀਆਂ ਨੂੰ ਸੈਂਕੜੇ ਮੀਲ ਦੂਰ ਸੁੱਟ ਦੇਵੇ? ਵੇਦ ਵਿਆਸ ਜੀ ਨੇ ਕਿਹਾ ਕਿ ਇਹੀ ਤੇਰੇ ਭਾਗਾਂ ਵਿਚ ਲਿਖਿਆ ਹੋਇਆ ਸੀ ਤੂੰ ਕਥਾ ਉਪਰ ਨੱਕ ਮਾਰੇਂਗਾ। ਸੋ ਨੱਕ ਤੇ ਕੁਸ਼ਟ ਰਹਿਣ ਕਰਕੇ ਇਸ ਨੇ ਪ੍ਰਾਣ ਤਿਆਗੇ। ਕਿਉਂਕਿ ਕਰਮਗਤੀ ਬਲਵਾਨ ਹੈ -

***ਭੋਗੇ ਬਿਨ ਭਾਗੇ ਨਹੀ ਕਰਮਗਤੀ ਬਲਵਾਨ।***

ਗੁਰੂ ਮਹਾਰਾਜ ਜੀ ਵੀ ਫੁਰਮਾਨ ਕਰਦੇ ਹਨ -

***ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥***

***ਪੰਨਾ - 937***

ਗੁਰੂ ਮਹਾਰਾਜ ਜੀ ਨੇ ਇਸ ਸਾਰੀ ਕਥਾ ਨੂੰ ਸੰਕੇਤ ਰੂਪ ਵਿਚ ਪ੍ਰਗਟ ਕਰਦਿਆਂ ਗੁਰਬਾਣੀ ਵਿਚ ਪ੍ਰਗਟ ਕੀਤਾ ਹੈ ਕਿ-

***ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ॥***
***ਤਿਨਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ॥***

***ਪੰਨਾ - 1344***

ਸੋ ਸਾਰੀ ਸੰਗਤ ਬਹੁਤ ਧਿਆਨ ਨਾਲ ਸੁਣ ਰਹੀ ਸੀ ਉਹ ਪ੍ਰੇਮੀ ਬਹੁਤ ਰਸੂਖ ਵਾਲੇ ਸਨ, ਉਨ੍ਹਾਂ ਦੇ ਘਰ ਕਾਫੀ ਇਕੱਠ ਹੋ ਗਿਆ, ਮੈਂ ਵੀ ਆਪਣੀ ਘੜੀ ਵਲ ਦੇਖ ਰਿਹਾ ਸੀ ਕਿਉਂਕਿ ਅਸੀਂ ਦੂਰ ਜਾਣਾ ਸੀ। ਮੈਂ ਬੇਨਤੀ ਕੀਤੀ ਕਿ ਬਚਨ ਤਾਂ ਇਸ ਉਪਰ ਬਹੁਤ ਕਰਨੇ ਸਨ ਪਰ ਜੋ ਪ੍ਰਸ਼ਨ ਹੋਇਆ ਸੀ ਕਿ ਜੇ ਆਦਮੀ ਨੂੰ ਪਤਾ ਲਗ ਜਾਵੇ ਤਾਂ ਭਾਵੀ ਨੂੰ ਬਦਲਿਆ ਜਾ ਸਕਦਾ ਹੈ। ਭਾਵੀ ਅਟੱਲ ਹੈ ਅਤੇ ਬਦਲੀ ਨਹੀਂ ਜਾ ਸਕਦੀ ਸਿਰਫ ਇਕੋ ਰਸਤਾ ਹੈ ਕਿ ਪੂਰਨ ਗੁਰੂ ਦੀ ਸ਼ਰਨ ਪੈ ਕੇ ਨਾਮ ਦੀ ਓਟ ਲੈ ਲਵੇ ਤਾਂ ਇਹ ਹੋ ਸਕਦਾ ਹੈ ਕਿ ਉਸ ਦੇ ਕਰਮਾਂ ਦੀ ਸਖਤੀ ਨਰਮੀ ਵਿਚ ਬਦਲ ਜਾਵੇ।

ਗੁਰੂ ਨਾਨਕ ਪਾਤਸ਼ਾਹ ਵੇਲੇ ਇਕ ਖਤਰੀ ਨੂੰ ਜਿਸ ਨੂੰ ਸੂਲੀ ਤੇ ਚਾੜ੍ਹਿਆ ਜਾਣਾ ਸੀ, ਉਹ ਇਕ ਕੰਡਾ ਲਗਣ ਤੇ ਸੂਲੀ ਤੋਂ ਬਚ ਗਿਆ। ਸੋ ਐਨੇ ਬਚਨ ਕਰਕੇ ਅਸਾਨੂੰ ਜਲਦੀ ਸੀ ਅਤੇ ਸ਼ਾਮ ਦਾ 6 ਵਜੇ ਤੋਂ 9 ਵਜੇ ਤਕ ਦੀਵਾਨ ਗੁਰਦੁਆਰਾ Los Angeles ਵਿਚ ਲਗਣਾ ਸੀ। ਉਥੇ ਪਹੁੰਚਣਾ ਬਹੁਤ ਜ਼ਰੂਰੀ ਸੀ, ਅਸੀਂ ਉਥੋਂ ਚਲ ਕੇ ਕਾਫੀ ਸਫਰ ਕੱਟ ਕੇ ਭਾਈ ਖੁਸ਼ਵਿੰਦਰ ਸਿੰਘ ਦੇ ਘਰ Tulare ਵਿਚ ਪਹੁੰਚ ਗਏ।

South Locan Selma ਤੋਂ ਅਸੀਂ ਚੱਲੇ, ਜਥੇ ਦੇ ਸਿੰਘ ਵੀ ਨਾਲ ਹੀ ਸਨ। ਬਦਾਮਾਂ ਦੇ ਬਾਗਾਂ ਵਿਚੀਂ ਸੜਕਾਂ ਉਪਰ ਦੀ ਲੰਘਦੇ ਅਸੀਂ ਬਹੁਤ ਅਜੀਬ ਕਿਸਮ ਦਾ ਅਨੁਭਵ ਕਰ ਰਹੇ ਸਾਂ, ਅਜੇ ਬਦਾਮਾਂ ਦੇ ਬੂਟਿਆਂ ਨੂੰ ਛੋਟੇ-ਛੋਟੇ ਚਿੱਟੇ ਫੁਲ ਗੁਲਾਬੀ ਭਾਅ ਮਾਰਦੇ ਨਜ਼ਰ ਆ ਰਹੇ ਸਨ। ਅਖਰੋਟਾਂ ਦੇ ਵੱਡੇ-ਵੱਡੇ ਦਰਖਤ ਫਾਰਮਾਂ ਵਿਚ ਖੜ੍ਹੇ ਸਨ ਅਤੇ ਕਦੇ ਖੁਰਮਾਨੀਆਂ ਦੇ ਫਾਰਮ ਆ ਜਾਂਦੇ ਸਨ। ਫਾਰਮਾਂ ਦੀ ਲੰਬਾਈ ਚੌੜਾਈ ਬਹੁਤ ਜ਼ਿਆਦਾ ਸੀ ਕਿਸੇ ਦੀ ਇਕ ਹਜ਼ਾਰ ਏਕੜ ਕਿਸੇ ਦੀ ਇਸ ਤੋਂ ਵੀ ਜ਼ਿਆਦਾ ਸੀ। ਵਿਚਾਲੇ ਇਕ ਘਰ ਸੀ ਕਿਉਂਕਿ ਅਸਾਡੇ ਵਾਂਗੂੰ ਕਾਮਿਆਂ ਵਾਸਤੇ ਉਨ੍ਹਾਂ ਨੇ ਕੋਈ ਘਰ ਨਹੀਂ ਸੀ ਬਣਾਏ ਹੋਏ, ਕਾਮੇ ਅਸਾਡੇ ਵਰਗੇ ਨਹੀਂ ਹੁੰਦੇ, ਉਨ੍ਹਾਂ ਕੋਲ ਆਪਣੀਆਂ ਕਾਰਾਂ ਹੁੰਦੀਆਂ ਹਨ, ਬਹੁਤ ਹੀ ਵਧੀਆ ਸੂਟ ਪਾਏ ਹੁੰਦੇ ਹਨ, ਦਿਨ ਭਰ ਕੰਮ ਕਰਦੇ ਹਨ ਅਤੇ ਇਕ ਮਿੰਟ ਵੀ ਵਿਹਲਾ ਬੈਠ ਕੇ ਬਰਬਾਦ ਨਹੀਂ ਕਰਦੇ। ਇਹ ਉਸ ਦੇਸ਼ ਦੀ ਖੂਬੀ ਹੈ ਕਿ ਉਥੇ ਦੇ ਕਾਮੇ ਬਹਾਨੇਬਾਜ਼ ਨਹੀਂ ਅਤੇ ਨਾ ਹੀ ਅਸਾਡੇ ਵਾਂਗੂੰ ਛੋਟੀਆਂ-ਛੋਟੀਆਂ ਗੱਲਾਂ ਉਪਰ ਹੜਤਾਲਾਂ ਹੀ ਕਰਦੇ ਹਨ। ਜੋ ਦਿਤਾ ਹੋਇਆ ਕੰਮ ਹੈ ਉਹ ਬਿਨਾਂ ਬੋਲਿਆਂ ਪੂਰੀ ਤਨ ਦੇਹੀ ਨਾਲ ਕਰਕੇ ਪੂਰਾ ਸਮਾਂ ਲਾ ਕੇ ਆਪਣੀਆਂ ਕਾਰਾਂ ਵਿਚ ਬੈਠ ਕੇ ਕੋਈ 50 ਮੀਲ ਦੂਰ ਜਾਂਦਾ ਹੈ, ਕੋਈ 60 ਮੀਲ ਜਾਂਦਾ ਹੈ। ਬੀਬੀਆਂ ਕੋਲ ਆਪਣੀਆਂ ਕਾਰਾਂ ਹੁੰਦੀਆਂ ਹਨ, ਭਾਈਆਂ ਕੋਲ ਆਪਣੀਆਂ। ਇਸ ਕਰਕੇ ਉਨ੍ਹਾਂ ਨੂੰ ਫਾਰਮਾਂ ਵਿਚ ਰੱਖਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਪਰ ਹੁਣ ਬਹੁਤ ਪਰਿਵਰਤਨ ਆਇਆ ਹੋਇਆ ਹੈ, ਕਾਮੇ ਬਹੁਤ ਹੀ ਘੱਟ ਵਰਤੇ ਜਾਂਦੇ ਹਨ ਜ਼ਿਆਦਾ ਕੰਮ ਮਸ਼ੀਨਾਂ ਹੀ ਕਰਦੀਆਂ ਹਨ।

ਇਸ ਤਰ੍ਹਾਂ ਅਸੀਂ ਚਲੇ ਜਾ ਰਹੇ ਸਾਂ ਕਿ ਅੱਗੇ Tulare ਦੀ ਅਬਾਦੀ ਆ ਗਈ। ਅਸੀਂ ਉਥੇ 872 ਨੰਬਰ S. Mark st. ਭਾਈ ਖੁਸ਼ਵਿੰਦਰ ਸਿੰਘ ਦੇ ਗ੍ਰਹਿ ਵਿਚ ਪਹੁੰਚ ਗਏ, ਉਥੇ ਬਹੁਤ ਸੰਗਤ ਇਕੱਠੀ ਹੋਈ ਹੋਈ ਸੀ, ਜਥੇ ਦੇ ਸਿੰਘਾਂ ਨੇ ਉਥੇ ਪ੍ਰਸ਼ਾਦਾ ਛਕਿਆ, ਮੇਰਾ ਤਾਂ ਕੁਝ ਨਿਰਾਲਾ ਹੀ ਅਸੂਲ ਸੀ ਕਿ ਮੈਂ ਸਵੇਰੇ ਤੁਰਨ ਤੋਂ ਪਹਿਲਾਂ ਹਾਜ਼ਰੀ ਛਕ ਲੈਂਦਾ ਸੀ, ਫੇਰ ਸਾਰਾ ਦਿਨ ਕੁਝ ਵੀ ਮੂੰਹ ਵਿਚ ਨਹੀਂ ਸੀ ਪਾਇਆ ਕਰਦਾ। ਰਾਤ ਦੇ ਦੀਵਾਨ ਪਿਛੋਂ ਪ੍ਰਸ਼ਾਦਾ ਛਕੀਦਾ ਸੀ, ਉਹ ਵੀ ਉਸ ਥਾਂ ਤੋਂ ਜਿਥੇ ਰਾਤ ਲਈ ਇੰਤਜ਼ਾਮ ਕੀਤਾ ਹੋਇਆ ਹੋਵੇ, ਇਹ ਪ੍ਰੇਮੀ ਬਹੁਤ ਹੀ ਪਿਆਰ ਵਾਲੇ ਸਨ, ਟਰੱਕ ਚਲਾਉਂਦੇ ਸਨ, ਹੁਣੇ-ਹੁਣੇ ਉਨ੍ਹਾਂ ਨੇ ਇਕ ਹੋਰ ਨਵਾਂ ਟਰੱਕ ਲਿਆ ਜਿਸ ਦਾ ਮੈਥੋਂ ਹਾਰ ਪੁਆਇਆ ਗਿਆ ਅਤੇ ਅਸ਼ੀਰਵਾਦ ਲਈ ਗਈ। ਇਸ ਘਰ ਦੀ ਵੀ ਬਚਿੱਤਰ ਕਥਾ ਹੈ। ਕੁਝ ਮਹੀਨੇ ਪਹਿਲਾਂ ਇਕ ਟੈਲੀਫੋਨ ਆਇਆ ਜੋ ਇਸੇ ਸ਼ਹਿਰ ਤੋਂ ਸੀ, ਨਾਮ ਪੁਛਿਆ ਤਾਂ ਉਸ ਨੇ ਕਿਹਾ ਕਿ ਮੇਰਾ ਨਾਮ ਖੁਸ਼ਵਿੰਦਰ ਸਿੰਘ ਹੈ, ਉਹ ਬੱਚਿਆਂ ਵਾਂਗੂੰ ਰੋ ਰਿਹਾ ਸੀ। ਮੈਂ ਟੈਲੀਫੋਨ ਤੁਹਾਡੇ ਬੀਜੀ ਨੂੰ ਫੜਾ ਦਿਤਾ ਅਤੇ ਕਿਹਾ ਕਿ ਕੋਈ ਬਹੁਤ ਦੁਖੀ ਹੈ, ਇਸ ਤੋਂ ਪੁਛੋਂ ਕਿ ਕੀ ਗੱਲ ਹੈ। ਤੁਹਾਡੇ ਬੀਜੀ ਨੇ ਕਿਹਾ ਤੂੰ ਕਾਫੀ ਸਿਆਣਾ ਪ੍ਰਤੀਤ ਦਿੰਦਾ ਹੈਂ ਪਰ ਤੂੰ ਬੱਚਿਆਂ ਵਾਂਗੂੰ ਕਿਉਂ ਰੋ ਰਿਹਾ ਹੈਂ, ਸਾਰੀਆਂ ਮੁਸ਼ਕਲਾਂ ਦਾ ਇਲਾਜ ਨਿਕਲ ਆਉਂਦਾ ਹੈ। ਸਾਰੀ ਵਿਥਿਆ ਖੋਲ੍ਹ ਕੇ ਦਸ।

ਉਸ ਨੇ ਕਿਹਾ ਕਿ ਮੇਰੀ ਪਤਨੀ ਨੇ ਮੈਨੂੰ (ਤਲਾਕ) divorce ਦੇ ਦਿਤਾ ਹੈ, ਮੇਰੇ ਛੋਟੇ-ਛੋਟੇ ਬੱਚੇ ਹਨ, ਮੈਨੂੰ ਇਹ ਵੀ ਨਹੀਂ ਪਤਾ ਕਿ ਉਹ ਕਿਥੇ ਠਹਿਰੀ ਹੋਈ ਹੈ। ਸਾਰੇ ਰਿਸ਼ਤੇਦਾਰਾਂ ਨੂੰ ਪੁਛ ਲਿਆ ਪਰ ਮੈਨੂੰ ਕੁਝ ਪਤਾ ਨਹੀਂ ਲੱਗਿਆ ਕਿ ਉਹ ਕਿਥੇ ਹੈ। ਬੀਬੀ ਜੀ ਨੇ ਫੋਨ ਮੈਨੂੰ ਫੜਾ ਦਿਤਾ, ਮੈਂ ਕਿਹਾ ਕਿ ਬੇਟਾ! ਹਰ ਮੁਸ਼ਕਲ ਦਾ ਹਲ ਲੱਭ ਜਾਂਦਾ ਹੈ, ਮੈਂ ਤੈਨੂੰ ਇਕ ਸਲਾਹ ਦਿੰਦਾ ਹਾਂ। ਉਸ ਮੁਤਾਬਿਕ ਜਦੋਂ ਤੂੰ ਕਰੇਂਗਾ ਤਾਂ ਤੁਹਾਡਾ ਆਪਸ ਵਿਚ ਸਮਝੌਤਾ ਹੋ ਜਾਵੇਗਾ ਅਤੇ ਉਹ ਬੀਬੀ ਤੇਰੇ ਘਰ ਵਾਪਸ ਆ ਜਾਵੇਗੀ। ਉਨ੍ਹਾਂ ਦੋਹਾਂ ਦਾ ਬਹੁਤ ਵੱਡਾ food store ਸੀ। ਉਸ ਸਟੋਰ ਨੂੰ ਬੀਬੀ ਸਾਂਭਦੀ ਸੀ। ਜਿਸ ਦਿਨ ਤੋਂ ਉਹ ਗਈ ਸੀ ਸਟੋਰ ਨੂੰ ਤਾਲਾ ਲੱਗਿਆ ਹੋਇਆ ਸੀ ਤੇ ਬੱਚੇ ਸ਼ਾਇਦ ਨਾਲ ਲੈ ਗਈ ਸੀ, ਵਕੀਲ ਨੇ ਉਸ ਨੂੰ ਪੱਕਾ ਕਰ ਦਿਤਾ ਸੀ ਕਿ ਤੂੰ ਖੁਸ਼ਵਿੰਦਰ ਸਿੰਘ ਨਾਲ ਕੋਈ ਗੱਲ ਨਹੀਂ ਕਰਨੀ, ਬੱਚਿਆਂ ਤੇ ਤੇਰਾ ਖਰਚਾ ਘਰ ਬੈਠੇ ਆ ਜਾਵੇਗਾ ਪਰ ਤੂੰ ਉਸ ਨਾਲ ਸਮਝੌਤਾ ਨਾ ਕਰੀਂ।

ਮੈਂ ਉਸ ਨੂੰ ਸਰਦਾਰ ਮਹਿੰਦਰ ਸਿੰਘ ਗਿੱਲ, ਭਾਈ ਸਤਨਾਮ ਸਿੰਘ ਅਟਵਾਲ ਤੇ ਹੋਰ ਗੁਰਸਿੱਖਾਂ ਨੂੰ ਨਾਲ ਲੈ ਕੇ ਉਸ ਬੀਬੀ ਕੋਲ ਜਾਣ ਲਈ ਕਿਹਾ ਅਤੇ ਕਿਹਾ ਕਿ ਜਾ ਕੇ ਕਹਿਣਾ ਕਿ ਅਜੇ ਤੂੰ divorce (ਤਲਾਕ) ਨਾ ਦੇ ਕਿਉਂਕਿ ਬੱਚੇ ਰੁਲ ਜਾਣਗੇ, ਕਾਰੋਬਾਰ ਆਪਣਾ ਠੱਪ ਹੋ ਜਾਵੇਗਾ। ਹਜ਼ਾਰਾਂ ਡਾਲਰਾਂ ਦਾ ਆਪਣਾ ਕਾਰੋਬਾਰ ਚਲਦਾ ਹੈ ਅਤੇ ਉਸ ਨੂੰ ਮੇਰੀ ਜ਼ਮਾਨਤ ਦੇ ਦੇਣੀ। ਮੈਂ ਬਹੁਤ ਛੇਤੀ ਅਮਰੀਕਾ ਆਉਣ ਵਾਲਾ ਹਾਂ, ਬੀਬੀ ਨੂੰ ਕਹਿਣਾ ਕਿ ਅਜੇ ਤੂੰ divorce (ਤਲਾਕ) ਦੇ ਕਾਗਜ਼ ਪੇਸ਼ ਨਾ ਕਰੀਂ। ਉਸ ਪਾਸ ਗੁਰਸਿੱਖ ਸੰਗਤ ਦੇ ਰੂਪ ਵਿਚ ਗਏ ਅਤੇ ਉਨ੍ਹਾਂ ਨੇ ਬੀਬੀ ਨੂੰ ਮਨਾ ਲਿਆ ਉਸ ਨੇ ਕਿਹਾ ਕਿ ਇਸ ਨੂੰ ਮੈਂ divorce (ਤਲਾਕ) ਤਾਂ ਜ਼ਰੂਰ ਦੇਣਾ ਹੈ ਪਰ ਜੇ ਬਾਬਾ ਜੀ ਪੂਰੀ ਤਰ੍ਹਾਂ ਇਸ ਦੀ ਜ਼ਮਾਨਤ ਦੇਣ, ਮੇਰੀ ਤਸੱਲੀ ਕਰਾਉਣ ਤਾਂ ਮੈਂ divorce (ਤਲਾਕ) ਨਹੀਂ ਦੇਵਾਂਗੀ।

ਇਹ ਖੁਸ਼ਵਿੰਦਰ ਸਿੰਘ ਗੁਰਬਾਣੀ ਤੋਂ ਬਹੁਤ ਦੂਰ ਸੀ, ਮੈਂ ਇਸ ਨੂੰ ਜਪੁਜੀ ਸਾਹਿਬ ਦੇ ਪਾਠ ਦਿਤੇ ਅਤੇ ਕਿਹਾ ਕਿ ਭਾਈ ਸਤਨਾਮ ਸਿੰਘ ਉਨ੍ਹਾਂ ਦੀ ਸੰਗਤ ਕਰਿਆ ਕਰ। ਉਨ੍ਹਾਂ ਦੀ ਸੰਗਤ ਦਾ ਉਸ ਉਪਰ ਬਹੁਤ ਅਸਰ ਪਿਆ। ਇਨ੍ਹਾਂ ਗੱਲਾਂ ਦੀ ਖਬਰ ਬੀਬੀ ਨੂੰ ਵੀ ਪਹੁੰਚਦੀ ਰਹੀ। ਜਦੋਂ ਮੈਂ ਟਰਲੋਕ ਗਿਆ ਖੁਸ਼ਵਿੰਦਰ ਸਿੰਘ, ਸਰਦਾਰ ਮਹਿੰਦਰ ਸਿੰਘ ਗਿੱਲ ਦੇ ਗ੍ਰਹਿ ਵਿਚ ਆਇਆ ਅਤੇ ਮੈਨੂੰ ਦਸਿਆ ਕਿ ਇਹ ਬਹੁਤ ਦਿਨਾਂ ਤੋਂ ਦੀਵਾਨਾਂ ਦੀ ਸੇਵਾ ਕਰ ਰਿਹਾ ਹੈ। ਇਹ ਆਪਣੇ ਘਰ ਚਰਨ ਪੁਆਉਣੇ ਚਾਹੁੰਦਾ ਹੈ। ਸਰਦਾਰ ਮਹਿੰਦਰ ਸਿੰਘ ਗਿੱਲ ਨੇ ਕਿਹਾ ਕਿ ਜਦੋਂ ਆਪਾਂ Los Angeles ਜਾਵਾਂਗੇ ਰਸਤੇ ਵਿਚ ਇਸ ਦਾ ਘਰ ਆਵੇਗਾ। ਆਪਣਾ ਬਹੁਤਾ ਸਮਾਂ ਨਹੀਂ ਲਗੇਗਾ, ਜਥੇ ਦੇ ਸਿੰਘ ਪ੍ਰਸ਼ਾਦਾ ਵੀ ਉਥੇ ਛਕ ਲੈਣਗੇ। ਤੁਸੀਂ ਆਪਣੀ ਭਾਵਨਾ ਦੇ ਮੁਤਾਬਿਕ ਆਪਣਾ ਉਥੇ ਦਾ



Sri Satguru Jagjit Singh Ji eLibrary NamdhariElibrary@gmail.com

ਪ੍ਰੋਗਰਾਮ ਬਣਾ ਲਵੋ।

ਜਦੋਂ ਅਸੀਂ ਇਸ ਦੇ ਘਰ ਪਹੁੰਚੇ ਬਹੁਤ ਸੋਹਣਾ ਘਰ ਸੀ, ਸੰਗਤ ਬਹੁਤ ਆਈ ਹੋਈ ਸੀ। ਬੱਚੇ ਬਹੁਤ ਪਿਆਰੇ ਹਨ। ਉਨ੍ਹਾਂ ਨੂੰ ਮਿਲਿਆ, ਉਹ ਬੀਬੀ ਵੀ ਬਹੁਤ ਚੰਗੀ ਹੈ। ਉਸ ਨੇ ਇਕਾਂਤ ਦਾ ਸਮਾਂ ਮੇਰੇ ਤੋਂ ਮੰਗਿਆ। ਜਦੋਂ ਮੇਰੇ ਪਾਸ ਆਈ ਉਸ ਨੇ ਬਹੁਤ ਹੀ ਬੈਰਾਗ ਕੀਤਾ, ਬੜੀ ਮੁਸ਼ਕਲ ਨਾਲ ਮੈਂ ਚੁਪ ਕਰਾਇਆ। ਕਹਿਣ ਲੱਗੀ ਪਿਤਾ ਜੀ! ਤੁਸੀਂ ਸਾਡਾ ਘਰ ਵਸਦਾ ਰਖ ਦਿਤਾ, ਨਹੀਂ ਤਾਂ ਇਸ ਘਰ ਵਿਚ ਉਜਾੜਾ ਪੈ ਜਾਣਾ ਸੀ, ਪੈਸੇ ਦਾ ਇਸ ਘਰ ਵਿਚ ਕੋਈ ਘਾਟਾ ਨਹੀਂ ਹੈ। ਟਰੱਕਾਂ ਦਾ ਵੱਡਾ ਬਿਜ਼ਨਸ ਚਲਦਾ ਹੈ। ਇਸ ਬੰਦੇ ਨੇ ਮੈਨੂੰ ਜਾਨੋਂ ਹੀ ਮਾਰ ਦੇਣਾ ਸੀ। ਬੜੀ ਮੁਸ਼ਕਲ ਨਾਲ ਕੰਧ ਟੱਪ ਕੇ ਮੈਂ ਬਚੀ। ਮੈਂ ਇਸ ਨੂੰ (ਤਲਾਕ) divorce ਦੇਣ ਦਾ ਇਰਾਦਾ ਬਣਾ ਲਿਆ ਸੀ ਅਤੇ ਸੋਚਿਆ ਸੀ ਕਿ ਇਸ ਘਰ ਵਿਚ ਕਦੇ ਫੇਰ ਮੁੜ ਕੇ ਨਹੀਂ ਆਉਣਾ। ਪਰ ਤੁਹਾਡੇ ਸਿੰਘਾਂ ਵਿਚ ਪਤਾ ਨਹੀਂ ਕੀ ਸ਼ਕਤੀ ਸੀ ਕਿ ਮੈਨੂੰ ਆਪਣੇ ਭਾਵ ਬਦਲਣ ਤੇ ਮਜ਼ਬੂਰ ਕਰ ਗਈ। ਮੈਂ (ਤਲਾਕ) divorce ਲੈਣ ਦੇ ਕਾਗਜ਼ ਰੋਕ ਲਏ।

ਮੈਂ ਕਿਹਾ ਕਿ ਬੇਟਾ! ਹੁਣ ਤੂੰ ਕਿਵੇਂ ਹੈਂ? ਕਹਿਣ ਲੱਗੀ ਹੁਣ ਮੈਂ ਅਫਸੋਸ ਦੇ ਹੰਝੂ ਨਹੀਂ ਸੁੱਟ ਰਹੀ, ਇਹ ਖੁਸ਼ੀ ਦੇ ਹੰਝੂ ਹਨ। ਤੁਸੀਂ ਸਾਡਾ ਘਰ ਬਚਾ ਦਿਤਾ, ਖੁਸ਼ਵਿੰਦਰ ਹੁਣ ਉਹ ਖੁਸ਼ਵਿੰਦਰ ਨਹੀਂ ਰਿਹਾ ਇਹ ਦੇਵਤਾ ਬਣ ਚੁਕਿਆ ਹੈ। ਇਹ ਐਨਾ ਪਿਆਰਾ ਹੈ ਕਿ ਮੈਂ ਸੋਚਦੀ ਹਾਂ ਕਿ ਮੈਂ ਬਹੁਤ ਭੁੱਲ ਕਰਨੀ ਸੀ ਅਜਿਹੇ ਬੱਚੇ ਦਾ ਸਾਥ ਛੱਡ ਕੇ। ਉਸ ਨੇ ਕਿਹਾ ਕਿ ਮੈਂ ਹੁਣ ਪੂਰੀ ਤਰ੍ਹਾਂ ਖੁਸ਼ ਹਾਂ। ਫੇਰ ਉਨ੍ਹਾਂ ਨੇ ਆਪਣੇ ਟਰੱਕ ਦਿਖਾਏ ਅਤੇ ਸਟੋਰ ਦਿਖਾਇਆ। ਬੜੀ ਖੁਸ਼ੀ ਹੋਈ ਮੈਨੂੰ ਦੇਖ ਕੇ ਕਿ ਅਸਾਡੇ ਪੰਜਾਬੀ ਬੰਦੇ ਬਹੁਤ ਸੋਹਣਾ ਵਪਾਰ ਕਰ ਰਹੇ ਹਨ। ਟਰੱਕਾਂ ਦਾ ਕੰਮ ਉਥੇ ਬਹੁਤ ਸਖਤ ਗਿਣਿਆ ਜਾਂਦਾ ਹੈ। 20-20, 22-22 ਟਾਇਰਾਂ ਵਾਲੇ ਟਰੱਕ ਹੁੰਦੇ ਨੇ ਜੋ ਸੈਂਕੜੇ ਮੀਲਾਂ ਦਾ ਮਾਲ ਇਕ ਥਾਂ ਤੋਂ ਦੂਜੀ ਥਾਂ ਤੇ ਪਹੁੰਚਾਉਂਦੇ ਹਨ। ਇਹ ਜੋੜਾ ਬਹੁਤ ਖੁਸ਼ ਸੀ, ਬੱਚੇ ਬਾਰ-ਬਾਰ ਮੈਨੂੰ ਪਿਆਰ ਕਰ ਰਹੇ ਸਨ। ਕਿੰਨਾ ਚਿਰ ਮੈਂ ਉਥੇ ਰਿਹਾ। ਖੁਸ਼ਵਿੰਦਰ ਸਿੰਘ ਆਪਣਾ ਸਾਰਾ ਕਾਰੋਬਾਰ ਬੰਦ ਕਰਕੇ ਦੀਵਾਨ ਸੁਣਦਾ ਰਿਹਾ, ਭਾਵੇਂ ਉਹ ਕਿੱਡੀ-ਕਿੱਡੀ ਦੂਰ ਲਗਦੇ ਸਨ। ਇਸ ਪਿਛੋਂ ਬਹੁਤ ਸਾਰੇ ਪ੍ਰੇਮੀਆਂ ਨੇ ਚਰਨ ਪੁਆਏ। ਸਮਾਂ ਬਹੁਤ ਛੇਤੀ-ਛੇਤੀ ਲੰਘ ਰਿਹਾ ਸੀ। ਅਸੀਂ L.A. ਪਹੁੰਚਣਾ ਸੀ। ਸੋ ਸਫਰ ਦਾ ਅਨੰਦ ਮਾਣਦੇ ਅਸੀਂ L.A. ਜਾ ਰਹੇ ਸਾਂ। ਉਸ ਵੇਲੇ ਸਰਦਾਰ ਮਹਿੰਦਰ ਸਿੰਘ ਗਿੱਲ ਨੇ ਕਿਹਾ ਕਿ ਉਹ ਦੇਖੋਂ ਪਹਾੜੀ ਉਪਰ ਕਿੰਨੇ ਸੋਹਣੇ ਮਕਾਨ ਹਨ। ਉਸ ਨੂੰ Posh area ਕਹਿੰਦੇ ਹਨ ਇਸ ਦਾ ਨਾਮ Hollywood ਹੈ ਇਥੇ ਸੰਸਾਰ ਭਰ ਦੇ ਫਿਲਮਾਂ ਦੇ ਐਕਟਰ ਫਿਲਮ ਕੰਪਨੀਆਂ ਦੇ ਡਾਇਰੈਕਟਰ ਆਉਂਦੇ ਹੀ ਰਹਿੰਦੇ ਹਨ। ਇਹ ਸਾਰ ਸਥਾਨ (area) ਅਭਿਨੇਤਰ ਅਤੇ ਅਭਿਨੇਤਰੀਆਂ ਨੇ ਰੋਕਿਆ ਹੋਇਆ ਹੈ। ਇਥੇ ਜ਼ਮੀਨ ਬਹੁਤ ਮਹਿੰਗੀ ਹੈ ਅਤੇ ਖਰਚਾ ਵੀ ਦੂਜੀਆਂ ਅਬਾਦੀਆਂ ਨਾਲੋਂ ਦੁੱਗਣਾ ਹੈ। Hollywood ਨਾਮ ਮੈਂ ਸੁਣਦਾ ਆਉਂਦਾ ਸੀ ਮੇਰੇ ਖਿਆਲ ਵਿਚ ਸੀ ਕਿ ਸ਼ਾਇਦ ਸਮੁੰਦਰ ਵਿਚ ਕੋਈ ਟਾਪੂ ਹੋਵੇ ਪਰ ਇਹ ਅਬਾਦੀ ਪਹਾੜ ਉਤੇ ਬਹੁਤ ਸੁੰਦਰ ਚੋਟੀ ਤੇ ਵਸੀ ਹੋਈ ਹੈ। ਇਥੋਂ ਅਸੀਂ ਭਾਈ ਜਗਦੀਸ਼ ਸਿੰਘ ਦੇ ਘਰ ਪਹੁੰਚੇ। ਉਨ੍ਹਾਂ ਦਾ ਪਿਛਲਾ ਪਿੰਡ ਲਤਾਲਾ ਹੈ ਅਤੇ ਉਨ੍ਹਾਂ ਦੇ ਘਰੋਂ ਬੀਬੀ ਮੇਰੇ ਬਿਲਕੁਲ ਗੁਆਂਢੀ ਹਨ ਜੋ ਘਲੋਟੀ ਪਿੰਡ ਤੋਂ ਹਨ। ਇਨ੍ਹਾਂ ਨੂੰ ਅਸਾਡੇ ਜਾਣ ਤੇ ਚਾਓ ਹੀ ਚੜ੍ਹ ਗਿਆ। ਭਾਈ ਜਗਦੀਸ਼ ਸਿੰਘ ਇਸ ਸਰੀਰ ਦੇ ਪਿੰਡ ਧਮੋਟ ਦੇ ਨੇੜੇ ਲਤਾਲੇ ਪਿੰਡ ਤੋਂ ਹਨ। ਘਲੋਟੀ ਤੇ ਧਮੋਟ ਦੀ ਜੂਹ ਲਗਦੀ ਹੈ। ਦੂਜਾ ਉਨ੍ਹਾਂ ਦਾ ਮਹਿੰਦਰ ਸਿੰਘ ਗਿੱਲ ਨਾਲ ਭੀ ਬਹੁਤ ਪਿਆਰ ਹੈ। ਬੱਚੇ ਭੀ ਬਹੁਤ ਪਿਆਰੇ ਹਨ। ਇਥੇ ਪਹਿਲਾਂ ਹੀ ਬਹੁਤ ਸਾਰੀਆਂ ਸੰਗਤਾਂ ਇਕੱਠੀਆਂ ਹੋਈਆਂ ਹੋਈਆਂ ਸਨ ਅਤੇ ਇਨ੍ਹਾਂ ਵਿਚ ਚੰਗੇ ਵਿਦਵਾਨ, ਵਿਗਿਆਨਕ, ਵਪਾਰੀ ਅਤੇ ਗਿਆਨਵਾਨ ਪੁਰਸ਼ ਸਨ। ਜਲ ਪਾਣੀ ਛਕ ਕੇ ਮੈਂ ਸੋਫੇ ਤੇ ਬੈਠ ਗਿਆ, ਸੰਗਤ ਹੇਠਾਂ carpet (ਗਲੀਚੇ) ਉਤੇ ਬੈਠੀ ਸੀ। ਬਹੁਤ ਸਾਰੇ ਪ੍ਰੇਮੀਆਂ ਨੇ ਬੜੇ ਪ੍ਰਸ਼ਨ ਕੀਤੇ, ਮੈਂ ਯਥਾਸ਼ਕਤ ਉਨ੍ਹਾਂ ਦਾ ਉਤਰ ਦਿੰਦਾ ਰਿਹਾ, ਉਹ ਚਲੇ ਜਾਂਦੇ ਸਨ ਉਤਨੇ ਹੀ ਹੋਰ ਆ ਜਾਂਦੇ ਸਨ। ਇਸ ਤਰ੍ਹਾਂ ਬਚਨ ਚਲ ਰਹੇ ਸਨ। ਪਹਿਲਾਂ ਮੈਂ ਸਫਰ ਵੀ ਅੱਠ ਸੌ ਕਿਲੋਮੀਟਰ ਦੇ ਕਰੀਬ ਤਹਿ ਕਰਕੇ ਆਇਆ ਸੀ ਇਥੇ ਵੀ ਅਰਾਮ ਕਰਨ ਦੀ ਥਾਂ ਸੰਗਤ ਨੂੰ ਮਿਲਦਾ ਰਿਹਾ। ਸੰਗਤ ਵਿਚ ਬਹੁਤ ਪਿਆਰ ਸੀ, ਉਤਸ਼ਾਹ ਸੀ ਉਹ ਬਾਰ-ਬਾਰ ਕਹਿੰਦੇ ਰਹਿੰਦੇ ਸਨ ਕਿ ਬਹੁਤ ਅੱਛਾ ਹੋਇਆ ਤੁਸੀਂ ਆ ਗਏ। ਬਹੁਤ ਸਾਰੇ ਘਰਾਂ ਵਿਚ ਮੈਗਜ਼ੀਨ ਜਾਂਦੇ ਸੀ ਪਰ ਇਕੱਲੇ ਜਗਦੀਸ਼ ਸਿੰਘ ਨੇ ਹੀ 50 ਮੈਂਬਰ ਬਣਾ ਕੇ, ਅਗੋਂ ਹੋਰ 50 ਮੈਂਬਰ ਬਣਾਉਣ ਦਾ ਬਚਨ ਕੀਤਾ। ਇਕ ਹੋਰ ਸਾਡੇ ਰਿਸ਼ਤੇਦਾਰ ਕਾਕਾ ਇਕਬਾਲ ਸਿੰਘ ਨੇ ਸੌ ਮੈਂਬਰ ਬਣਾਉਣ ਦਾ ਬਚਨ ਕੀਤਾ ਪਰ ਉਹ ਤਾਂ ਇਕ ਵੀ ਮੈਂਬਰ ਨਾ ਬਣਾ ਸਕੇ। ਉਹ ਮੇਰੇ ਮਾਮਾ ਜੀ ਦੇ ਮਨਸੂਰਾਂ ਤੋਂ ਪੋਤਰੇ ਹਨ। ਇਥੇ ਬਹੁਤ ਰਿਸ਼ਤੇਦਾਰ ਪਰਿਵਾਰ ਮਿਲੇ ਜੋ ਬਹੁਤ ਚੰਗੀ ਤਰ੍ਹਾਂ ਕਾਮਯਾਬ ਸਨ। ਭਾਈ ਜਗਦੀਸ਼ ਸਿੰਘ ਦਾ ਪਿੰਡ ਵੀ ਅਸਾਡੇ ਪਿੰਡ ਦੇ ਨੇੜੇ ਹੀ ਹੋਣ ਕਰਕੇ ਬਹੁਤ ਸਨੇਹ ਮਾਣਿਆ। ਰਾਤ ਨੂੰ ਦੀਵਾਨ Sikh gurudwara of Los Angeles Lanker Shirne ਵਿਖੇ ਸ਼ਾਮ ਦੇ ਛੇ ਵਜੇਂ ਤੋਂ ਨੌਂ ਵਜੇ ਤਕ ਲੱਗਿਆ। ਮੈਥੋਂ ਪਹਿਲਾਂ ਜਥੇ ਨੇ ਕੀਰਤਨ ਕੀਤਾ। ਕੀਰਤਨ ਸ਼ੁਰੂ ਕਰਦੇ ਹੀ ਮੈਨੂੰ ਦੋ ਬੇਨਤੀਆਂ ਕਰਨੀਆਂ ਪਈਆਂ ਕਿ ਤੁਹਾਡੇ ਰਿਵਾਜ ਹੈ ਕਿ ਕੀਰਤਨ ਵਾਲੇ ਰਾਗੀ ਪ੍ਰਚਾਰਕ ਨੂੰ ਤੁਸੀਂ ਡਾਲਰ ਭੇਟ ਕਰਦੇ ਹੋਂ, ਜੋ ਤੁਹਾਡੀ ਸ਼ਰਧਾ ਦਾ ਪ੍ਰਤੀਕ ਹੈ, ਮੈਂ ਇਸ ਦਾ ਸਤਿਕਾਰ ਕਰਦਾ ਹਾਂ ਪਰ ਮੈਂ ਡਾਲਰ ਇਕੱਠੇ ਕਰਨ ਨਹੀਂ ਆਇਆ। ਮੈਂ ਤੁਹਾਡੇ ਨਾਲ ਕੁਝ ਬਚਨ ਸਾਂਝੇ ਕਰਨੇ ਹਨ। ਆਪ ਦੋ ਗੱਲਾਂ ਦਾ ਖਾਸ ਕਰਕੇ ਧਿਆਨ ਰੱਖੋ ਕਿ ਇਕ ਤਾਂ ਮੈਂ ਬਾਣੀ ਮੁੱਲ ਵੇਚਣ ਨਹੀਂ ਆਇਆ ਕਿਉਂਕਿ ਰੂਹਾਨੀ ਬਚਨ ਅਮੁੱਲ ਹਨ, ਇਨ੍ਹਾਂ ਦਾ ਕੋਈ ਮੁੱਲ ਨਹੀਂ ਦੇ ਸਕਦਾ। ਇਨ੍ਹਾਂ ਚੰਦ ਡਾਲਰਾਂ ਪਿਛੇ ਬਾਣੀ ਦੇ ਸਤਿਕਾਰ ਦਾ ਬਹਾਨਾ ਲੈ ਕੇ ਮੈਂ ਬਾਣੀ ਨਹੀਂ ਵੇਚਣੀ। ਤੁਸੀਂ ਮੇਰੇ ਬਚਨ ਸੁਣੋ ਜੋ ਤੁਹਾਨੂੰ ਗੁਰਮਤਿ ਅਨੁਸਾਰ ਲਗਣ ਉਹ ਮੰਨ ਲਵੋ। ਇਹੀ ਤੁਹਾਡੀ ਭੇਟਾ ਮੇਰੇ ਵਾਸਤੇ ਬਹੁਤ ਵੱਡੀ ਹੋਵੇਗੀ। ਦੂਸਰਾ ਇਹ ਹੈ ਕਿ ਮੈਂ ਕਿਸੇ ਗੁਰਦੁਆਰੇ ਤੋਂ ਸਰੋਪਾ ਨਹੀਂ ਲੈਂਦਾ। ਕਈ ਪ੍ਰੇਮੀ ਮੇਰੇ ਤੇ ਸਵਾਲ ਕਰਦੇ ਰਹਿੰਦੇ ਹਨ ਕਿ ਉਹ ਤਾਂ ਗੁਰਦੁਆਰਾ ਸਾਹਿਬ ਵਲੋਂ ਮਾਣ ਕਰਦਿਆਂ ਦਿਤਾ ਜਾਂਦਾ ਹੈ, ਸੰਗਤ ਵਲੋਂ ਦਿਤਾ ਜਾਂਦਾ ਹੈ। ਉਥੇ ਵੀ ਮੈਨੂੰ ਸਮਝਾਉਣਾ ਪੈਂਦਾ ਹੈ ਕਿ ਮੈਂ ਵੀ ਗੁਰਦੁਆਰਾ ਸਾਹਿਬ ਵਲੋਂ ਆਇਆ ਹਾਂ ਉਹੀ

ਗੁਰਦੁਆਰਾ ਸਾਹਿਬ ਇਥੇ ਮੇਰੇ ਸਾਮ੍ਹਣੇ ਸ਼ਸ਼ੋਭਤ ਹੈ। ਇਹ ਵੀ ਗੁਰਦੁਆਰਾ ਹੈ, ਇਥੇ ਵੀ ਲੰਗਰ ਚਲਦੇ ਹਨ ਅਤੇ ਜਿਥੋਂ ਮੈਂ ਆਇਆ ਹਾਂ ਉਥੇ ਵੀ ਗੁਰਦੁਆਰਾ ਹੀ ਹੈ, ਇਹੀ ਕੰਮ ਉਥੇ ਹੋ ਰਿਹਾ ਹੈ। ਇਹ ਵੀ ਗੁਰਦੁਆਰਾ ਹੈ ਫਿਰ ਇਕ ਹੀ ਹੋਇਆ। ਇਕ ਗੁਰਦੁਆਰੇ ਤੋਂ ਸਰੋਪਾ ਲੈ ਕੇ ਦੂਜੇ ਗੁਰਦਵਾਰੇ ਵਿਚ ਜਮ੍ਹਾਂ ਕਰਾਵਾਂ, ਇਹ ਕੋਈ ਦਾਨਸ਼ਵੰਦੀ ਦੀ ਗੱਲ ਨਹੀਂ ਹੈ। ਮੇਰੇ ਸਤਿਗੁਰੂ ਇਥੇ ਵੀ ਓਹੀ ਹਨ ਉਥੇ ਵੀ ਓਹੀ ਹਨ। ਮੈਂ ਇਨ੍ਹਾਂ ਸਰੋਪਿਆਂ ਵਿਚੋਂ ਇਕ ਵੀ ਪੈਸਾ ਨਹੀਂ ਖਾਂਦਾ ਸਾਰੇ ਦੇ ਸਾਰੇ ਗੁਰਦੁਆਰੇ ਸਾਹਿਬ ਜਮ੍ਹਾਂ ਕਰਾ ਦਿੰਦਾ ਹਾਂ। ਸੋ ਇਹ ਇਥੇ ਹੀ ਜਮ੍ਹਾ ਕਰ ਲਵੋ। ਜੇ ਅਜੇ ਵੀ ਤੁਹਾਡਾ ਮਨ ਪ੍ਰਸੰਨ ਨਹੀਂ ਹੁੰਦਾ ਤੇ ਤੁਸੀਂ ਜ਼ਰੂਰ ਹੀ ਦੇਣਾ ਚਾਹੁੰਦੇ ਹੋ ਤਾਂ ਤੁਸੀਂ ਆਤਮ ਮਾਰਗ ਦੀ ਮੈਂਬਰਸ਼ਿਪ ਲੈ ਲਵੋ, ਤੁਸੀਂ ਜੋ ਸਿਰੋਪਾ ਮੈਨੂੰ ਦੇਣਾ ਹੈ ਉਨ੍ਹਾਂ ਪੈਸਿਆਂ ਨਾਲ ਤੁਸੀਂ ਆਤਮ ਮਾਰਗ ਦੇ ਫਰੀ ਮੈਂਬਰ ਬਣਾ ਦੇਵੋ। ਉਨ੍ਹਾਂ ਲਈ ਇਹ ਗੱਲ ਅਜੀਬ ਸੀ। ਜੇ ਤੁਸੀਂ ਕਹੋ ਕਿ ਮੈਨੂੰ ਇਨ੍ਹਾਂ ਗੱਲਾਂ ਦੀ ਅਕਲ ਘੱਟ ਹੈ ਕਿਉਂਕਿ ਮੈਂ ਹਜ਼ਾਰਾਂ ਡਾਲ ਗਵਾ ਰਿਹਾ ਹਾਂ। ਇਸ ਸਬੰਧ ਵਿਚ ਮੇਰੀ ਬੇਨਤੀ ਹੈ ਕਿ ਜੇ ਮੈਂ ਘਰ ਲਿਆ ਕੇ ਆਪਣੀਆਂ ਜਾਇਦਾਦਾਂ ਬਣਾਉਣੀਆਂ ਹੋਣ, ਆਪਣੇ ਬੱਚਿਆਂ ਨੂੰ ਦੇਣੇ ਹੋਣ, ਆਪਣੇ ਨਿਜ ਲਈ ਬਹੁਤ ਵਧੀਆ-ਵਧੀਆ ਸਵਾਰੀਆਂ ਲੈਣੀਆਂ ਹੋਣ ਫੇਰ ਤਾਂ ਮੈਨੂੰ ਥੋੜ੍ਹੀ ਅਕਲ ਦਾ ਕਿਹਾ ਜਾ ਸਕਦਾ ਹੈ ਪਰ ਜੇ ਮੈਂ ਆਪਣੇ ਗੁਰੂ ਨੂੰ ਸਾਰੀ ਸ੍ਰਿਸ਼ਟੀ ਦਾ ਇਕੋ ਹੀ ਮਾਲਕ ਮੰਨ ਲਿਆ ਹੈ ਤਾਂ ਇਥੇ ਵੀ ਮੈਂ ਗੁਰੂ ਮਹਾਰਾਜ ਨੂੰ ਭੇਟਾ ਕਰਨਾ ਹੈ, ਉਥੇ ਵੀ ਕਰਨਾ ਹੈ। ਫੇਰ ਮੈਂ ਵਾਧੂ ਦਾ ਬੋਝ ਕਿਉਂ ਨਾਲ ਚੁਕਾਂ। ਗੁਰਮਤਿ ਦਾ ਸਿਧਾਂਤ ਹੈ-

***ਘਾਲਿ ਖਾਇ ਕਿਛੁ ਹਥਹੁ ਦੇਇ॥***
***ਨਾਨਕ ਰਾਹੁ ਪਛਾਣਹਿ ਸੇਇ॥*** ***ਪੰਨਾ - 1245***

ਇਸ ਦੇ ਅਨੁਕੂਲ ਭਾਵੇਂ ਬਹੁਤ ਵੱਡਾ ਆਸ਼ਰਮ ਰਤਵਾੜਾ ਸਾਹਿਬ ਚਲ ਰਿਹਾ ਹੈ ਜਿਥੇ ਦਿਨ ਰਾਤ ਅਖੰਡ ਲੰਗਰ ਚਲ ਰਿਹਾ ਹੈ, ਸਵਾ ਕੁਇੰਟਲ ਹਰ ਰੋਜ਼ ਦੁਧ ਲਗਦਾ ਹੈ, ਪੰਜ ਸੇਰ ਦੇਸੀ ਘੀ ਖਰਚ ਆਉਂਦਾ ਹੈ। ਬੇਅੰਤ ਸਬਜ਼ੀਆਂ, ਆਟਾ ਲੰਗਰ ਤਿਆਰ ਕਰਨ ਵਿਚ ਲਗਦਾ ਹੈ ਪਰ ਮੈਂ ਸਦਾ ਹੀ ਆਪਣੇ ਘਰ ਜੋ ਮੈਨੂੰ ਵਾਹਿਗੁਰੂ ਜੀ ਨੇ ਮੇਰੀ ਪਰਾਲਬਧ ਅਨੁਸਾਰ ਦਿਤਾ ਹੈ ਉਸ ਵਿਚ ਹੀ ਸੰਤੁਸ਼ਟ ਰਹਿੰਦਾ ਹਾਂ। ਇਹੋ ਹਾਲ ਤੁਹਾਡੇ ਮਾਤਾ ਜੀ ਦਾ ਹੈ ਉਹ ਵੀ ਕਿਸੇ ਦਾ ਇਕ ਕਿਣਕਾ ਵੀ ਨਹੀਂ ਖਾਂਦੇ। ਮੇਰੀ ਤੇ ਮੇਰੇ ਸਹਿਯੋਗੀਆਂ ਦੀ ਡਿਊਟੀ ਵੰਡਣ ਤੇ ਲੱਗੀ ਹੋਈ ਹੈ, ਆਪਣੇ ਮਕਾਨ ਬਣਾਉਣ ਦੀ ਨਹੀਂ ਹੈ। ਬਨੂੜ ਵਾਲਾ ਆਸ਼ਰਮ ਸੜਕ ਦੇ ਕੰਢੇ ਹੋਣ ਕਰਕੇ ਸਾਰਾ ਦਿਨ ਸੜਕ ਦੇ ਕੰਢੇ ਲੰਗਰ ਤਿਆਰ ਕਰਕੇ ਵਰਤਾਇਆ ਜਾਂਦਾ ਹੈ, ਗਰਮੀਆਂ ਵਿਚ ਸ਼ਰਬਤ ਪਿਲਾਏ ਜਾਂਦੇ ਹਨ, ਲੰਗਰ ਗੁਰੂ ਦੇ ਹੋਣ ਕਰਕੇ ਅਤੁੱਟ ਚਲਦੇ ਹਨ। ਅਸੀਂ ਤਾਂ ਸਾਰੇ ਸੇਵਾਦਾਰ ਹਾਂ, ਇਸ ਗੱਲ ਦਾ ਅਸਾਨੂੰ ਗੌਰਵ ਹੈ ਕਿ ਗੁਰੂ ਕ੍ਰਿਪਾ ਕਰਕੇ ਅਸਾਨੂੰ ਭੀ ਆਪਣੀ ਸੇਵਾ ਦਿਤੀ ਹੋਈ ਹੈ। ਮੇਰਾ ਰਿਹਾਇਸ਼ ਅਸਥਾਨ 781 ਸੈਕਟਰ 60 ਮੋਹਾਲੀ ਵਿਖੇ ਭੀ ਮਿਲਣ ਆਏ ਪ੍ਰੇਮੀਆਂ ਲਈ ਯਥਾਸ਼ਕਤ ਲੰਗਰ ਚਲ ਰਿਹਾ ਹੈ।

ਸੋ ਇਥੇ ਕੀਰਤਨ ਸ਼ੁਰੂ ਹੋਇਆ ਸਭ ਤੋਂ ਪਹਿਲਾਂ ਮੈਂ ਬੇਨਤੀ ਕੀਤੀ ਕਿ ਬਾਹਰ ੧ੴ ਲਿਖ ਕੇ ਬਹੁਤ ਵੱਡਾ ਲਿਖਿਆ ਹੋਇਆ ਹੈ ਕਿ God is One ਮੈਂ ਕਿਹਾ ਕਿ ਇਹ ਅਰਥ ਜੋ ਅੰਗਰੇਜ਼ੀ ਵਿਚ ਕਰਿਆ ਹੈ ਉਹ ਗਲਤ ਹੈ। ਉਹ ਇਸ ਕਰਕੇ ਕਿ ਅਸੀਂ ਗੁਰਮਤਿ ਸਿਧਾਂਤ ਨੂੰ ਸਮਝ ਨਹੀਂ ਸਕੇ ਜੇ ਕੋਈ ਵਿਦਵਾਨ ਇਸ ਸੰਗਤ ਵਿਚ ਬੈਠਾ ਹੋਵੇ ਤਾਂ ਮੇਰੀ ਭੁੱਲ ਨੂੰ ਦੂਰ ਕਰਨ ਦਾ ਯਤਨ ਕਰੇ। ਇਥੇ ਲਿਖਿਆ ਹੋਣਾ ਚਾਹੀਦਾ ਸੀ ਕਿ Only God, none else. ਸਾਰੇ ਜ਼ਮੀਨ ਜ਼ਮਾਨ ਵਿਚ ੧ੴ ਜੋਤੀ ਸਰੂਪ ਸਮਾਇਆ ਹੋਇਆ ਹੈ ਉਸ ਦਾ ਹੀ ਸਾਰੇ ਪਸਾਰਾ ਹੈ, ਉਹ ਆਪੇ ਹੀ ਇਕ ਤੋਂ ਅਨੇਕ ਹੋਇਆ ਹੋਇਆ ਹੈ, ਅਨੇਕ ਹੁੰਦੇ ਹੋਏ ਫੇਰ ਇਕ ਹੈ। ਇਸ ਕਰਕੇ ਇਥੇ ਹੋਰ ਕੋਈ ਹੈ ਹੀ ਨਹੀਂ। ਇਥੇ ਸਿਰਫ ਵਾਹਿਗੁਰੂ ਜੀ ਹੀ ਆਪਣੀ ਖੇਲ ਵਿਚ ਆਪ ਹੀ ਸਮਾਏ ਹੋਏ ਹਨ। ਸੋ Only God none else ੧ੴ ਦੇ ਸਪਸ਼ਟ ਅਰਥ ਦਿੰਦਾ ਹੈ, ਇਥੇ ਦੋ ਗੱਲਾਂ ਉਪਰ ਜ਼ੋਰ ਦਿਤਾ ਗਿਆ ਨਾਮ ਜਪਣਾ ਤੇ ਸੇਵਾ ਕਰਨੀ। ਨਾਮ ਜਪਣ ਨਾਲ ਸਾਰੇ ਵਿਘਨਾਂ ਦਾ, ਸਾਰੀਆਂ ਉਤਣਾਈਆਂ ਦਾ ਨਾਸ਼ ਹੋ ਜਾਂਦਾ ਹੈ ਅਤੇ ਸੇਵਾ ਕਰਕੇ ਦੁਨੀਆਂ ਵਿਚ ਵੀ ਅਤੇ ਦਰਗਾਹ ਵਿਚ ਵੀ ਮਾਣ ਪ੍ਰਾਪਤ ਹੁੰਦਾ ਹੈ ਜਿਵੇਂ ਕਿ ਫੁਰਮਾਨ ਹੈ -

***ਵਿਚਿ ਦੁਨੀਆ ਸੇਵ ਕਮਾਈਐ॥***
***ਤਾ ਦਰਗਹ ਬੈਸਣੁ ਪਾਈਐ॥***
***ਕਹੁ ਨਾਨਕ ਬਾਹ ਲੁਡਾਈਐ॥*** ***ਪੰਨਾ - 26***

ਦੀਵਾਨ ਦੀ ਸਮਾਪਤੀ ਪਿਛੋਂ ਸਾਰੇ ਪ੍ਰੇਮੀ ਜਿਨ੍ਹਾਂ ਨੂੰ ਮੈਂ ਚੰਡੀਗੜ੍ਹ ਜਾਣਦਾ ਸੀ, ਉਹ ਮਿਲੇ। ਸੋ ਥੋੜ੍ਹਾ ਟਾਈਮ ਲਾ ਕੇ ਅਸੀਂ ਵਾਪਸ ਭਾਈ ਜਗਦੀਸ਼ ਸਿੰਘ ਦੀ ਕੋਠੀ ਵਾਪਸ ਆ ਗਏ। ਕਾਫੀ ਸੰਗਤ ਮੇਰੇ ਨਾਲ ਸੀ ਉਨ੍ਹਾਂ ਨੇ ਬੜੇ ਪ੍ਰੇਮ ਨਾਲ ਸਭ ਨੂੰ ਪ੍ਰਸ਼ਾਦਾ ਛਕਾਇਆ। ਮੇਰਾ ਕਮਰਾ ਉਪਰ ਸੀ, ਬਹੁਤ ਹੀ ਸਜਿਆ ਹੋਇਆ, ਬਾਥਰੂਮ ਬਹੁਤ ਹੀ ਸੋਹਣਾ ਨਵੀਨ ਢੰਗ ਨਾਲ ਬਣਾਇਆ ਹੋਇਆ ਸੀ। ਉਥੇ ਆਰਾਮ ਕੀਤਾ। ਦੂਜੇ ਦਿਨ ਫੇਰ ਸੰਗਤ ਨੂੰ ਮਿਲੇ ਅਤੇ ਘਰਾਂ ਵਿਚ ਚਰਨ ਪਾਏ ਅਤੇ ਰਾਤ ਦੇ ਦੀਵਾਨ ਵਿਚ ਫੇਰ ਸੇਵਾ ਤੇ ਸਿਮਰਨ ਬਾਰੇ ਵਿਚਾਰਾਂ ਹੋਈਆਂ। ਇਹ ਸਾਡਾ ਦੀਵਾਨ ਇਸ ਸ਼ਹਿਰ ਵਿਚ ਆਖਰੀ ਸੀ ਬਹੁਤ ਸਾਰੇ ਪ੍ਰੇਮੀ ਰਹਿ ਗਏ ਸੀ ਜੋ ਕਹਿ ਰਹੇ ਸੀ ਕਿ ਸਾਡੇ ਘਰਾਂ ਵਿਚ ਵੀ ਚਰਨ ਪਾਓ। ਪਰ ਅਗਲੇ ਦਿਨ ਅਸੀਂ ਜਹਾਜ਼ ਰਾਹੀਂ ਸ਼ਿਕਾਗੋ ਜਾਣਾ ਸੀ। ਸੋ ਦੋ ਦਿਨ ਇਥੇ ਰਹਿ ਕੇ 22 ਤਰੀਕ ਨੂੰ Los Angeles ਹਵਾਈ ਅੱਡੇ ਤੇ ਪਹੁੰਚ ਗਏ। ਅੱਡਾ ਬਹੁਤ ਹੀ ਸੋਹਣਾ ਸੀ। ਅਮਰੀਕਾ ਵਿਚ ਸਾਰੇ ਹਵਾਈ ਅੱਡੇ ਬਹੁਤ ਸੋਹਣੇ ਹਨ। ਆਦਮੀ ਚਲਦਾ-ਚਲਦਾ ਥਕ ਜਾਂਦਾ ਹੈ। ਇਥੋਂ ਜਥਾ ਤਾਂ ਅਸੀਂ Los Angeles ਨੂੰ ਵਾਪਸ ਕਰ ਦਿਤਾ। ਮੇਰੇ ਨਾਲ ਸਰਦਾਰ ਮਹਿੰਦਰ ਸਿੰਘ ਗਿੱਲ ਟਰਲੋਕ ਵਾਲੇ, ਸ੍ਰੀ ਰਸ਼ਪਾਲ ਮਲਹੋਤਰਾ ਜੀ ਡਾਇਰੈਕਟਰ ਕਰਿਡ, ਭਾਈ ਗੁਰਦੀਪ ਸਿੰਘ ਰਤਵਾੜਾ ਸਾਹਿਬ ਵਾਲੇ ਰਹਿ ਗਏ। ਬਹੁਤ ਸੰਗਤ ਅਸਾਨੂੰ ਹਵਾਈ ਜਹਾਜ਼ ਤੇ ਚੜ੍ਹਾਉਣ ਲਈ ਆਈ। ਜਦੋਂ ਅਸੀਂ ਸੰਗਤ ਤੋਂ ਵਿਛੜ ਰਹੇ ਸੀ ਤਾਂ ਉਨ੍ਹਾਂ ਦੇ ਨੇਤਰਾਂ ਵਿਚੋਂ ਹੰਝੂ ਗਿਰਦੇ ਵੇਖ ਕੇ ਉਨ੍ਹਾਂ ਦੇ ਪਿਆਰ ਦਾ ਨਿੱਘ ਮਾਣਦੇ ਹੋਏ ਅਸੀਂ ਆਪਣੇ ਜਹਾਜ਼ ਤੇ ਚੜ੍ਹਨ ਲਈ ਅੰਦਰ ਚਲੇ ਗਏ।

**L L L L L L L** ***'ਚਲਦਾ'***



Sri Satguru Jagjit Singh Ji eLibrary NamdhariElibrary@gmail.com

# ਭਗਤ ਬੇਣੀ ਜੀ

(1984 ਵਿਚ ਲੱਗੇ ਦੀਵਾਨ ਦੀ ਕੈਸਟ ਦਾ ਓਤਾਰਾ)

*ਸੰਤ ਵਰਿਆਮ ਸਿੰਘ ਜੀ*

*ਓਤਾਰਾ ਕਰਤਾ - ਸ. ਗੁਰਮੁਖ ਸਿੰਘ*

ਸ਼ਾਨ - ..................................................

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*
*ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ।।*
*ਪੰਨਾ - 289*

*ਸਗਲ ਦੁਆਰ ਕੋ ਛਾਡਿ ਕੈ ਗਹਿਓ ਤੁਹਾਰੋ ਦੁਆਰ॥*
*ਬਾਂਹਿ ਗਹੈ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥*
*ਦਸਮ ਗ੍ਰੰਥ*

*ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥*
*ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥*
*ਪੰਨਾ - 791*

*ਧਾਰਨਾ - ਤੂੰ ਪਰਬਤ ਮੇਰਾ ਓਲਾ ਜੀ,*
*ਵਾਰੀ ਵੰਞਾ, ਘੋਲੀ ਵੰਞਾ - 2, 2.*
*ਵਾਰੀ ਵੰਞਾ, ਘੋਲੀ ਵੰਞਾ - 2, 2.*
*ਤੂੰ ਪਰਬਤ ਮੇਰਾ ਓਲਾ ਜੀ,.......2*

*ਹਉ ਵਾਰੀ ਵੰਞਾ ਘੋਲੀ ਵੰਞਾ*
*ਤੂ ਪਰਬਤੁ ਮੇਰਾ ਓਲਾ ਰਾਮ॥*
*ਹਉ ਬਲਿ ਜਾਈ ਲਖ ਲਖ ਲਖ ਬਰੀਆ*
*ਜਿਨਿ ਭ੍ਰਮੁ ਪਰਦਾ ਖੋਲਾ ਰਾਮ॥*
*ਮਿਟੇ ਅੰਧਾਰੇ ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ॥*
*ਪ੍ਰਭ ਜੀ ਭਾਣੀ ਭਈ ਨਿਕਾਣੀ ਸਫਲ ਜਨਮੁ ਪਰਵਾਨਾ॥*
*ਭਈ ਅਮੋਲੀ ਭਾਰਾ ਤੋਲੀ ਮੁਕਤਿ ਜੁਗਤਿ ਦਰੁ ਖੋਲਾ॥*
*ਕਹੁ ਨਾਨਕ ਹਉ ਨਿਰਭਉ ਹੋਈ ਸੋ ਪ੍ਰਭੁ ਮੇਰਾ ਓਲਾ॥*
*ਪੰਨਾ - 779*

*ਧਾਰਨਾ - ਤੂੰ ਪਰਬਤ ਮੇਰਾ ਓਲਾ ਜੀ,*
*ਵਾਰੀ ਵੰਞਾ, ਘੋਲੀ ਵੰਞਾ - 2, 2.*
*ਵਾਰੀ ਵੰਞਾ, ਘੋਲੀ ਵੰਞਾ - 2, 2.*
*ਤੂੰ ਪਰਬਤ ਮੇਰਾ ਓਲਾ ਜੀ, .......-2*

ਸਾਧ ਸੰਗਤ ਜੀ, ਆਪ ਸਾਰੇ ਕਾਰੋਬਾਰ ਸੰਕੋਚਦੇ ਹੋਏ ਗੁਰੂ ਦਰਬਾਰ ਵਿਚ ਪਹੁੰਚੇ ਹੋ। ਸਤਿਸੰਗ ਵਿਚ ਆਉਣ ਵਾਸਤੇ ਜਿਤਨੀ ਦੇਰ ਤਕ ਵਾਹਿਗੁਰੂ ਜੀ ਵਲੋਂ ਕਿਸੇ ਨੂੰ ਪ੍ਰੇਰਨਾ ਨਾ ਹੋਵੇ, ਭਾਗ ਉਦੇ ਨਾ ਹੋਣ, ਓਨੀ ਦੇਰ ਤਕ ਆਦਮੀ ਸਤਿਸੰਗ ਵਿਚ ਆ ਨਹੀਂ ਸਕਿਆ ਕਰਦਾ, ਐਸਾ ਸਾਰੇ ਧਰਮ ਗ੍ਰੰਥਾਂ ਦਾ ਮਤ ਹੈ। ਆਪ ਸਾਰੇ ਹੀ ਵੱਡੇ ਭਾਗਾਂ ਵਾਲੇ ਹੋ। ਜਿਤਨੇ ਕਦਮ ਵੀ ਕੋਈ ਚਲ ਕੇ ਆਇਆ ਹੈ - ਸਤਿਸੰਗ ਕਰਨ ਵਾਸਤੇ, ਉਤਨੇ ਹੀ ਅਸ੍ਵਮੇਧ ਜੱਗਾਂ ਦਾ ਫਲ ਉਸ ਨੂੰ ਪ੍ਰਾਪਤ ਹੋਇਐ।

ਸੰਸਾਰ ਦੇ ਅੰਦਰ ਇਕ ਐਸੀ ਸ਼ਕਤੀ ਹੈ ਜਿਸ ਨੂੰ ਵਾਹਿਗੁਰੂ ਆਖਦੇ ਹਨ। ਉਹਦਾ ਭਾਵੇਂ ਕੋਈ ਨਾਮ ਨਹੀਂ ਹੈ ਪਰ ਫਿਰ ਵੀ ਸੰਸਾਰ ਨੇ ਕੋਈ ਨਾ ਕੋਈ ਉਸ ਦਾ ਨਾਮ ਰੱਖ ਕੇ ਉਸ ਪਰਮ ਸ਼ਕਤੀ ਵਲ ਇਸ਼ਾਰਾ ਕੀਤਾ ਹੈ, ਉਸ ਨੂੰ ਸਮਝਣ ਦਾ ਯਤਨ ਕੀਤਾ ਹੈ। ਜਦ ਤੋਂ ਸੰਸਾਰ ਹੋਂਦ ਵਿਚ ਆਇਆ ਹੈ, ਇਸ ਦੀ ਰਚਨਾ ਹੋਈ ਹੈ, ਉਸ ਵੇਲੇ ਤੋਂ ਹੀ ਇਕ ਖਿਆਲ ਚਲਿਆ ਆ ਰਿਹਾ ਹੈ, ਇਕ ਵਿਚਾਰ ਚਲੀ ਆ ਰਹੀ ਹੈ ਕਿ ਇਸ ਇਤਨੇ ਲੰਬੇ ਚੌੜੇ ਸੰਸਾਰ ਦਾ ਜ਼ਰੂਰ ਕੋਈ ਮਾਲਕ ਹੈ। ਪਹਿਲਾਂ ਪਹਿਲਾਂ ਜਦੋਂ ਇਸ ਗੱਲ ਦਾ ਗਿਆਨ ਨਹੀਂ ਸੀ ਤਾਂ ਵਾਹਿਗੁਰੂ ਜੀ ਦੀਆਂ ਅਨੇਕਾਂ ਸ਼ਕਤੀਆਂ - ਪਾਣੀ, ਬਿਜਲੀ, ਦਰਿਆ, ਪਹਾੜ, ਦਰਖਤ ਆਦਿ ਸਾਰੀਆਂ ਚੀਜ਼ਾਂ ਵਲ ਧਿਆਨ ਗਿਆ-ਉਨ੍ਹਾਂ ਪੁਰਸ਼ਾਂ ਦਾ, ਕਿ ਇਹ ਹੋ ਸਕਦਾ ਹੈ ਕਿ ਪ੍ਰਮੇਸ਼ਰ ਹੋਵੇ ਅਤੇ ਇਹੋ ਹੀ ਵੱਡੀ ਸ਼ਕਤੀ ਹੋਵੇ ਪਰ ਜਿਉਂ-ਜਿਉਂ ਸਮਾਂ ਬੀਤਦਾ ਗਿਆ, ਵੇਦਾਂ ਦਾ ਗਿਆਨ ਆਇਆ, ਬੇਅੰਤ ਮਹਾਂ ਰਿਸ਼ੀਆਂ ਨੇ, ਪੀਰਾਂ ਪੈਗੰਬਰਾਂ ਨੇ ਆਪਣੇ ਅਨੁਭਵ ਦੁਆਰਾ ਇਸ ਗੱਲ ਦਾ ਜਾਨਣਾ ਕੀਤਾ ਕਿ ਇਸ ਸੰਸਾਰ ਦੇ ਅੰਦਰ ਇਕੋ ਇਕ ਚੇਤਨ ਸ਼ਕਤੀ ਹੈ ਜਿਸ ਨੇ ਇਹ ਸਾਰਾ ਪਸਾਰਾ ਕੀਤਾ ਹੋਇਆ ਹੈ ਅਤੇ ਅਨੇਕਾਂ ਰੰਗਾਂ ਰੂਪਾਂ ਵਿਚ ਹੋ ਕੇ ਪਸਰਿਆ ਹੋਇਆ ਹੈ ਜਿਸ ਬਗੈਰ ਇਸ ਦਿਸਦੇ ਅਤੇ ਅਣਦਿਸਦੇ ਸੰਸਾਰ ਵਿਚ ਇਕ ਕਣ ਮਾਤਰ ਜਗ੍ਹਾ ਵੀ ਖਾਲੀ ਨਹੀਂ ਹੈ। ਉਹ ਸ਼ਕਤੀ ਜਿਸ ਦੇ ਵੀ ਵਲ ਹੋ ਜਾਵੇ, ਉਸ ਨੂੰ ਉਹ ਮਾਣ ਦਿਵਾਉਂਦੀ ਹੈ, ਉਸ ਦੀ ਰਾਖੀ ਕਰਦੀ ਹੈ, ਉਸ ਦੀ ਕਦੇ ਹਾਰ ਨਹੀਂ ਹੁੰਦੀ, ਉਸ ਨੂੰ ਕਦੇ ਕਿਸੇ ਦਾ ਡਰ ਨਹੀਂ ਰਹਿੰਦਾ। ਜਿਹੜੇ ਉਸ ਨੂੰ ਪਿਆਰ ਕਰਦੇ ਹਨ, ਉਸ ਦੀ ਭਗਤੀ ਕਰਦੇ ਹਨ, ਉਨ੍ਹਾਂ ਦੇ ਨਾਲ ਉਸ ਦਾ ਖਾਸ ਸਬੰਧ ਹੈ ਜਿਵੇਂ ਮਾਤਾ ਦਾ ਪੁੱਤਰ ਨਾਲ ਹੋਇਆ ਕਰਦਾ ਹੈ। ਪੁੱਤਰ ਦਾ ਜ਼ਰਾ ਜਿੰਨਾਂ ਵੀ ਦੁਖ ਮਾਂ ਤੋਂ ਸਹਾਰਿਆ ਨਹੀਂ ਜਾਇਆ ਕਰਦਾ। ਪੁੱਤਰ ਦੀ ਹਾਨੀ ਹੋ ਰਹੀ ਹੋਵੇ, ਮਾਂ ਉਦਾਸ ਹੋ ਜਾਇਆ ਕਰਦੀ ਹੈ ਕਿਉਂਕਿ ਮਾਂ ਕਮਜ਼ੋਰ ਹੈ। ਪਰ ਉਹ ਜੋ ਪਰਮ ਸ਼ਕਤੀ ਹੈ, ਬਹੁਤ ਵੱਡੀ ਹੈ ਜਿਸ ਦਾ ਇਸ ਸੰਸਾਰ ਦੇ ਅੰਦਰ ਅੱਜ ਤਕ ਕੋਈ ਅਨੁਮਾਨ ਨਹੀਂ ਲਗਾ ਸਕਿਆ ਕਿ ਉਹ ਕਿੰਨਾ ਕੁ ਵੱਡਾ ਹੈ ਅਤੇ ਕਿਤਨੀ ਕੁ ਸ਼ਕਤੀ ਦਾ ਮਾਲਕ ਹੈ। ਐਸੀ ਕੋਈ ਤੱਕੜੀ ਨਹੀਂ ਬਣੀ ਜਿਸ ਨਾਲ ਉਸ ਨੂੰ ਤੋਲਿਆ ਜਾ ਸਕੇ, ਐਸਾ ਕੋਈ ਯੰਤਰ ਨਹੀਂ ਬਣਿਆ ਜਿਸ ਨਾਲ ਉਸ ਦੀ ਡੂੰਘਾਈ ਜਾਂ ਉਸ ਦੇ ਪਸਾਰੇ ਜਾਂ ਉਸਦੀ ਵਿਸ਼ਾਲਤਾ ਨੂੰ ਨਾਪਿਆ ਜਾਂ ਜਾਣਿਆ ਜਾ ਸਕੇ ਲੇਕਿਨ ਉਸ ਦੇ ਸਬੰਧ ਨੂੰ ਜਾਣਿਆ ਗਿਆ ਹੈ। ਜਦੋਂ ਉਹ ਆਪਣੇ ਪਿਆਰਿਆਂ ਨਾਲ ਸਬੰਧ ਜੋੜ ਲਵੇ ਤਾਂ ਉਨ੍ਹਾਂ ਦੀ ਰਾਖੀ ਕਰਦਾ ਹੈ -

*ਹਰਿ ਕੀ ਵਡਿਆਈ ਦੇਖਹੁ ਸੰਤਹੁ*
*ਹਰਿ ਨਿਮਾਣਿਆ ਮਾਣੁ ਦੇਵਾਏ॥ ਪੰਨਾ - 735*

ਉਸ ਦੇ ਸੰਤ ਹਿਰਦੇ ਤੋਂ ਨਿਮਾਣੇ ਹੋ ਜਾਂਦੇ ਹਨ, ਉਨ੍ਹਾਂ

ਦੇ ਅੰਦਰ ਕੋਈ ਮਾਣ ਨਹੀਂ ਹੋਇਆ ਕਰਦਾ, ਕੋਈ ਅਭਿਮਾਨ ਨਹੀਂ ਹੋਇਆ ਕਰਦਾ ਕਿਉਂਕਿ ਉਨ੍ਹਾਂ ਨੂੰ ਉਸਦੇ ਪਿਆਰ ਵਿਚੋਂ ਕੋਈ ਹੋਰ ਗੱਲ ਕਰਨ ਜਾਂ ਸੋਚਣ ਦਾ ਵਿਹਲ ਹੀ ਨਹੀਂ ਮਿਲਦਾ, ਪ੍ਰਭੂ ਪਿਆਰੇ ਦੀ ਭਗਤੀ, ਉਸ ਦੀ ਯਾਦ ਵਿਚੋਂ ਹੀ ਫੁਰਸਤ ਨਹੀਂ ਮਿਲਦੀ ਕਿ ਉਹ ਇਸ ਗੱਲ ਵਲ ਧਿਆਨ ਲੈ ਜਾਣ ਕਿ ਮੈਂ ਬਹੁਤ ਚੰਗਾ ਹਾਂ, ਮੈਂ ਬਹੁਤ ਵੱਡਾ ਹਾਂ। ਜੇਕਰ ਉਨ੍ਹਾਂ ਦੇ ਹਿਰਦੇ ਵਿਚ ਥੋੜ੍ਹੀ ਜਿੰਨੀ ਵੀ ਇਸ ਤਰ੍ਹਾਂ ਦੀ ਭਾਵਨਾ ਆ ਜਾਵੇ, ਮਾਣ ਹਿਰਦੇ ਵਿਚ ਆ ਜਾਵੇ ਜਾਂ ਕਿਸੇ ਗੱਲ ਦਾ ਅਭਿਮਾਨ ਹੋ ਜਾਵੇ ਤਾਂ ਪਰਮ ਰਸ ਟੁੱਟ ਜਾਇਆ ਕਰਦਾ ਹੈ, ਉਨ੍ਹਾਂ ਦੀ ਲਗਾਤਾਰੀ ਯਾਦ ਵਿਚ ਵਿਘਨ ਪੈ ਜਾਇਆ ਕਰਦਾ ਹੈ। ਇਸ ਲਈ ਪਰਮੇਸ਼ਰ ਦੇ ਪਿਆਰ ਤੋਂ ਬਗੈਰ ਹੋਰ ਸਭ ਗੱਲਾਂ ਉਨ੍ਹਾਂ ਨੂੰ ਓਪਰੀਆਂ ਲਗਦੀਆਂ ਹਨ। ਉਹ ਨਿਮਾਣੇ ਹੋ ਕੇ ਰਹਿੰਦੇ ਹਨ, ਸਭ ਦੇ ਚਰਨਾਂ ਦੀ ਧੂੜ ਬਣ ਕੇ ਰਹਿੰਦੇ ਹਨ, ਲੇਕਿਨ ਉਸ ਵੱਡੇ ਦੀ ਵਡਿਆਈ ਕਿੰਨੀ ਵੱਡੀ ਹੈ ਕਿ ਉਨ੍ਹਾਂ ਨਿਮਾਣਿਆਂ ਨੂੰ ਮਾਣ ਦਿਵਾਉਂਦਾ ਹੈ, ਐਸੇ ਕੌਤਕ ਰਚਦਾ ਹੈ ਜਿਸ ਦੇ ਨਾਲ ਉਨ੍ਹਾਂ ਦੀ ਮਹਿਮਾ ਹੋ ਜਾਵੇ ਤੇ ਉਹ ਪ੍ਰਗਟ ਹੋ ਜਾਣ –

***ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ***
***ਤਿਉ ਨਾਨਕ ਸਾਧ ਜਨਾ ਜਗਤੁ ਆਨਿ ਸਭੁ ਪੈਰੀ ਪਾਇ॥***

***ਪੰਨਾ – 735***

ਸਾਰੇ ਸੰਸਾਰ ਦੇ ਬੰਦਿਆਂ ਨੂੰ, ਰਾਜੇ ਮਹਾਰਾਜਿਆਂ ਨੂੰ; ਕੀ ਛੋਟੇ ਕੀ ਵੱਡੇ, ਉਨ੍ਹਾਂ ਦੇ ਚਰਨਾਂ ਤੇ ਨਿਵਾ ਦਿੰਦਾ ਹੈ, ਇਹ ਉਸ ਦੀ ਵਡਿਆਈ ਹੈ ਕਿਉਂਕਿ ਉਹ ਉਨ੍ਹਾਂ ਦਾ ਆਸਰਾ ਹੈ –

***ਹਰਿ ਭਗਤਾ ਕਾ ਆਸਰਾ ਅਨ ਨਾਹੀ ਠਾਉ॥***
***ਤਾਣੁ ਦੀਬਾਣੁ ਪਰਵਾਰ ਧਨੁ ਪ੍ਰਭ ਤੇਰਾ ਨਾਉ॥***
***ਕਰਿ ਕਿਰਪਾ ਪ੍ਰਭਿ ਆਪਣੀ ਅਪਨੇ ਦਾਸ ਰਖਿ ਲੀਏ॥***
***ਨਿੰਦਕ ਨਿੰਦਾ ਕਰਿ ਪਚੇ ਜਮਕਾਲਿ ਗ੍ਰਸੀਏ॥***

***ਪੰਨਾ – 815***

ਨਿੰਦਿਆਂ ਕਰਨ ਵਾਲੇ ਪੁਰਸ਼ ਨਿੰਦਿਆ ਕਰ ਕਰ ਕੇ ਪਚ ਜਾਂਦੇ ਨੇ, ਥੱਕ ਜਾਂਦੇ ਨੇ, ਆਪਣਾ ਸਮਾਂ ਗਵਾ ਲੈਂਦੇ ਨੇ। ਇਸ ਤਰ੍ਹਾਂ ਉਸ ਪ੍ਰਮੇਸ਼ਰ ਨਾਲੋਂ ਟੁੱਟ ਕੇ ਪਰਮ ਰਸ ਤੋਂ ਵਾਂਝੇ ਹੋ ਜਾਂਦੇ ਨੇ, ਨਿੰਦਿਆ ਦੇ ਕੁਰੱਸ ਵਿਚ ਪਏ ਹੋਏ ਅਧੋਗਤੀ ਨੂੰ ਪ੍ਰਾਪਤ ਹੁੰਦੇ ਨੇ ਤੇ ਫਿਰ ਨਤੀਜਾ ਕੀ ਹੁੰਦਾ ਹੈ? ਜਦੋਂ ਅੰਤ ਦਾ ਸਮਾਂ ਆਉਂਦਾ ਹੈ, ਉਸ ਵੇਲੇ ਜਮਾਂ ਦੇ ਫੰਦੇ ਦੇ ਅੰਦਰ ਗ੍ਰਸੇ ਜਾਂਦੇ ਨੇ। ਜਿਵੇਂ ਤੰਦੂਆ ਕਿਸੇ ਜੀਵ ਨੂੰ ਤੰਦਾਂ ਦੇ ਨਾਲ ਫੜ ਲਵੇ –

***ਸੰਤਾ ਏਕੁ ਧਿਆਵਨਾ ਦੂਸਰ ਕੋ ਨਾਹਿ॥ ਪੰਨਾ – 815***

ਸੰਤਾਂ ਨੇ ਤਾਂ ਇਕ ਦਾ ਆਸਰਾ ਲਿਆ ਹੈ, ਇਕ ਨੂੰ ਹੀ ਧਿਆਉਂਦੇ ਨੇ –

***ਏਕਸੁ ਆਗੈ ਬੇਨਤੀ ਰਵਿਆ ਸ੍ਰਬ ਥਾਇ॥***

***ਪੰਨਾ – 815***

ਕਿਉਂਕਿ ਉਹ ਹਰ ਸਮੇਂ ਨਾਲ ਰਹਿੰਦਾ ਹੈ, ਸਭ ਥਾਂ ਰਮਿਆ ਹੋਇਆ ਹੈ, ਹਰ ਜਗ੍ਹਾਂ ਪਰੀਪੂਰਨ ਹੈ, ਇਸ ਲਈ ਓਸੇ ਦੇ ਅੱਗੇ ਬੇਨਤੀ ਕਰਦੇ ਨੇ। ਪ੍ਰਭੂ ਨੂੰ ਹਾਕਾਂ ਮਾਰਨ ਦੀ ਲੋੜ ਨਹੀਂ, ਉਹ ਤਾਂ ਸਭ ਦੇ ਅੰਦਰ ਦੀ ਗੱਲ ਜਾਣਦਾ ਹੈ, ਹਿਰਦੇ ਦੇ ਭਾਵ ਨੂੰ ਹੀ ਜਾਣ ਲੈਂਦੇ ਹਨ। ਚਾਰ ਬਾਣੀਆਂ ਹੁੰਦੀਆਂ ਨੇ – ਬੈਖਰੀ, ਮਧਮਾ, ਪਸੰਤੀ ਤੇ ਪਰਾ। ਬੈਖਰੀ ਬਾਣੀ ਵਾਹਿਗੁਰੂ ਤੋਂ ਬਹੁਤ ਦੂਰ ਹੈ। ਜੇ ਕਹੀਏ ਕਿ ਕਰੋੜ ਮੀਲ ਦੂਰ ਹੈ, ਇਸ ਤੋਂ ਜ਼ਿਆਦਾ ਦੂਰ ਹੈ। ਜਿਤਨੀ ਦੇਰ ਆਦਮੀ ਬੈਖਰੀ ਬਾਣੀ ਦੇ ਅੰਦਰ ਹੈ, ਓਨੀ ਦੇਰ ਬੜੀ ਦੂਰੋਂ ਗੱਲ ਕਰ ਰਿਹਾ ਹੈ। ਮਧਮਾ ਉਸ ਤੋਂ ਕੁਝ ਨੇੜੇ ਹੈ, ਪਸੰਤੀ ਬਿਲਕੁਲ ਨਜ਼ਦੀਕ ਹੈ ਪਰ ਜੋ ਪਰਾ ਬਾਣੀ ਹੈ ਜਿਸ ਨੂੰ ਆਤਮਾ ਦੀ ਬਾਣੀ ਕਹਿੰਦੇ ਨੇ, ਅਨੁਭਵ ਦੇ ਅੰਦਰ ਰਹਿੰਦੀ ਹੈ। ਸਿਆਣੇ ਬੰਦੇ ਇਸ ਨੂੰ ਕਈ ਤਰੀਕਿਆਂ ਦੇ ਨਾਲ ਪ੍ਰਗਟ ਕਰਨ ਦਾ ਯਤਨ ਕਰਦੇ ਨੇ, ਇਸ ਨੂੰ ਅਕਾਸ਼ ਬਾਣੀ ਵੀ ਆਖਦੇ ਨੇ। ਪਹਿਲਾਂ ਆਦਮੀ ਦੇ ਹਿਰਦੇ ਦੇ ਅੰਦਰ ਭਾਵ ਰੂਪ ਹੋ ਕੇ ਪ੍ਰਗਟ ਹੁੰਦੀ ਹੈ ਜਿਸ ਨੂੰ ਪਸੰਤੀ ਆਖਦੇ ਨੇ। ਪਰਾ ਬਾਣੀ ਦੇ ਅੰਦਰ ਜੇ ਅਰਦਾਸ ਕੀਤੀ ਜਾਵੇ, ਉਹ ਭਾਵ ਦੀ ਬਾਣੀ ਹੁੰਦੀ ਹੈ। ਭਾਵ ਦੇ ਵਿਚ ਜ਼ੁਬਾਨ ਨਹੀਂ ਹੋਇਆ ਕਰਦੀ, language (ਬੋਲੀ) ਨਹੀਂ ਹੋਇਆ ਕਰਦੀ। ਜੇ ਬਿਰਹਾ ਦਾ ਭਾਵ ਆਉਂਦਾ ਹੈ ਤਾਂ ਬਿਰਹਾ ਵਿਚ ਆ ਜਾਵੇਗਾ, ਬੈਰਾਗ ਵਿਚ ਆ ਜਾਏਗਾ, ਨੇਤਰਾਂ 'ਚੋਂ ਜਲ ਜਾਣ ਲਗ ਜਾਏਗਾ, ਇਹ ਬਾਣੀ ਪਸੰਤੀ ਹੈ, ਉਸ ਥਾਂ ਤੇ ਫੁਰਨਾ ਬਣਿਆ ਨਹੀਂ, ਬਣਨ ਦਾ ਯਤਨ ਕਰਦਾ ਹੈ। ਸੋ ਉਹ ਵਾਹਿਗੁਰੂ ਜਿਹੜਾ ਸਰਬ ਥਾਂਈਂ ਰਮਿਆ ਹੋਇਆ ਹੈ, ਉਹਦੇ ਅੱਗੇ ਬੇਨਤੀ ਕਰ ਦਿੰਦੇ ਨੇ – ***'ਏਕਸੁ ਆਗੈ ਬੇਨਤੀ ਰਵਿਆ ਸ੍ਰਬ ਥਾਇ॥ (ਪੰਨਾ – 815)'*** ਹਰਿ ਜੀ ਨੂੰ ਦੂਰ ਜਾਣ ਕੇ ਭਾਵ ਦੀ ਬੇਨਤੀ ਨਹੀਂ ਹੋਇਆ ਕਰਦੀ। ਜਦੋਂ ਭਾਵ ਦੀ ਬੇਨਤੀ ਹੁੰਦੀ ਹੈ, ਪ੍ਰਮੇਸ਼ਰ ਉਸੇ ਵੇਲੇ ਮੰਨ ਲੈਂਦਾ ਹੈ ਤੇ ਉਸੇ ਵੇਲੇ ਮੰਨ ਕੇ ਅਰਦਾਸ ਪੂਰੀ ਕਰ ਦਿੰਦਾ ਹੈ। ਐਸੀ ਅਰਦਾਸ ਬਿਰਥੀ ਨਹੀਂ ਹੋਇਆ ਕਰਦੀ ਕਿਉਂਕਿ ਬਿਲਕੁਲ ਨੇੜੇ ਹੋ ਕੇ ਗੱਲ ਸੁਣਾਈ ਗਈ ਹੈ। ਜਦੋਂ ਅਸੀਂ ਲਾਊਡ ਸਪੀਕਰ ਲਾ ਕੇ ਗੱਲ ਸੁਣਾਵਾਂਗੇ – ਉਚੀ ਅਵਾਜ਼ ਵਿਚ ਹਾਕਾਂ ਮਾਰ-ਮਾਰ ਕੇ, ਸਮਝ ਲਉ ਕਿ ਅਸੀਂ ਬਾਹਰ ਬਾਹਰ ਤੁਰੇ ਫਿਰਦੇ ਹਾਂ, ਅੰਦਰ ਨਹੀਂ ਗਏ। ਅਰਦਾਸ ਤਾਂ ਬਹੁਤ ਛੋਟੀ ਹੋਇਆ ਕਰਦੀ ਹੈ – ਦੋ ਚਾਰ ਸੈਕਿੰਡ ਦੀ। ਜੋ ਅਰਦਾਸ ਅਸੀਂ ਕਰਦੇ ਹਾਂ, ਇਹ collective (ਸਮੂੰਹਕ) ਅਰਦਾਸ ਹੋਇਆ ਕਰਦੀ ਹੈ। ਇਹ ਇਸ ਲਈ ਹੁੰਦੀ ਹੈ ਕਿ ਉਸ ਸਮੇਂ ਦੇ ਅੰਦਰ ਸ਼ਾਇਦ ਦੋ ਚਾਰ ਸੈਕਿੰਡ ਕਿਸੇ ਦਾ ਮਨ ਇਕਾਗਰ ਹੋ ਕੇ ਉਸ ਭਾਵ ਵਿਚ ਆ ਕੇ ਗੱਲ ਸੁਣਾ ਦੇਵੇ। ਸੋ ਚਿੱਤ ਦੀ ਇਕਾਗਰਤਾ ਦੇ ਨਾਲ ਪਸੰਤੀ ਬਾਣੀ 'ਚ ਕੀਤੀ ਹੋਈ ਅਰਦਾਸ ਪ੍ਰਮੇਸ਼ਰ ਤੱਕ ਪਹੁੰਚ ਜਾਂਦੀ ਹੈ –

***ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ॥***
***ਸਗਲ ਦੁਸਟ ਖੰਡ ਖੰਡ ਕੀਏ ਜਨ ਲੀਏ ਮਾਨੀ॥***

***ਪੰਨਾ – 815***

ਪੁਰਾਤਨ ਸਮੇਂ ਤੋਂ ਕਥਾ ਸੁਣੀ ਗਈ ਹੈ ਕਿ ਜਿੰਨੀਆਂ ਦੁਸ਼ਟ ਆਤਮਾ ਹਨ, ਪ੍ਰਮੇਸ਼ਰ ਉਨ੍ਹਾਂ ਨੂੰ ਟੁਕੜੇ ਟੁਕੜੇ ਕਰ ਦਿੰਦਾ ਹੈ ਅਤੇ ਆਪਣੇ ਪਿਆਰਿਆਂ ਦੀ ਗੱਲ ਮੰਨ ਲਿਆ ਕਰਦਾ ਹੈ।

***ਸਤਿ ਬਚਨ ਨਾਨਕੁ ਕਹੈ ਪਰਗਟ ਸਭ ਮਾਹਿ॥***

***ਪੰਨਾ – 815***

ਮਹਾਰਾਜ ਜੀ ਇਹ ਕੋਈ ਰੌਚਕ ਬਾਣੀ ਨਹੀਂ ਕਹਿ ਰਹੇ ਅਸਾਡਾ ਮਨ ਲਵਾਉਣ ਵਾਸਤੇ, ਇਹ ਤਾਂ ਸਤਿ ਬਾਤ ਹੈ,



Sri Satguru Jagjit Singh Ji eLibrary NamdhariElibrary@gmail.com

ਸਤਿ ਬਚਨ ਕਹਿ ਰਹੇ ਹਨ। ਸਤਿ ਉਹ ਹੁੰਦਾ ਹੈ ਜੋ ਕਦੇ ਬਦਲਿਆ ਨਾ ਜਾਵੇ।

***ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ॥***

***ਪੰਨਾ - 815***

ਉਨ੍ਹਾਂ ਨੂੰ ਕੋਈ ਭਉ ਨਹੀਂ ਹੋਇਆ ਕਰਦਾ, ਕੋਈ ਡਰ ਨਹੀਂ ਹੋਇਆ ਕਰਦਾ।

ਸੋ ਮੈਂ ਇਹ ਬੇਨਤੀ ਏਸ ਵਾਸਤੇ ਕਰਨ ਲੱਗਿਆਂ ਹਾਂ ਕਿ ਜਿਸ ਨੂੰ ਅਸੀਂ ਮਿਲਣਾ ਚਾਹੁੰਦੇ ਹਾਂ, ਪਹਿਲਾਂ ਉਹਦੇ ਸੁਭਾਅ ਦਾ ਪਤਾ ਹੋਣਾ ਚਾਹੀਦਾ ਹੈ, ਫਿਰ ਉਹਦੇ ਪ੍ਰਤੀ ਮਨ ਵਿਚ ਪੂਰਾ ਭਰੋਸਾ ਤੇ ਵਿਸ਼ਵਾਸ਼ ਹੋਣਾ ਚਾਹੀਦਾ ਹੈ। ਜਿੰਨੀ ਦੇਰ ਤਕ ਮਨ ਵਿਚ ਪੂਰਾ ਨਿਸ਼ਚਾ ਨਹੀਂ ਬਣਦਾ, ਓਨੀਂ ਦੇਰ ਤਕ ਗੱਲ ਨਹੀਂ ਬਣਿਆ ਕਰਦੀ, ਅਧੂਰੀ ਰਹਿ ਜਾਇਆ ਕਰਦੀ ਹੈ। ਸਾਰੀ ਜ਼ਿੰਦਗੀ ਧਰਮ ਵਿਚ ਪਿਆ ਹੋਇਆ ਬੰਦਾ ਧਰਮ ਤੋਂ ਓਨਾਂ ਹੀ ਦੂਰ ਰਹਿੰਦਾ ਹੈ ਜਿੰਨੀ ਦੂਰ ਦੂਸਰਾ ਹੈ ਕਿਉਂਕਿ ਕਦਮ ਅਗਾਂਹ ਵਲ ਨਹੀਂ ਪੁਟਿਆ, ਉਥੇ ਹੀ ਖੜ੍ਹਾ ਹੈ। ਦੂਸਰੇ ਨੇ ਪਿੱਠ ਕੀਤੀ ਹੋਈ ਹੈ, ਦੋਵੇਂ ਇਕ ਹੀ ਲਾਈਨ ਤੇ ਖੜ੍ਹੇ ਨੇ, ਗੱਲ ਸਮਝ ਵਿਚ ਨਹੀਂ ਆਈ ਕਿ ਜੋ ਪ੍ਰਭੂ ਹੈ, ਉਹ ਕਿਹੋ ਜਿਹਾ ਹੈ। ਮੈਂ ਕਾਫੀ ਸਮੇਂ ਤੋਂ, ਜਦ ਤੋਂ ਆਪਾਂ ਸਤਿਸੰਗ ਸ਼ੁਰੂ ਕੀਤੇ ਨੇ, ਇਕੋ ਗੱਲ ਵਿਚਾਰ ਕਰ ਰਿਹਾ ਹਾਂ ਕਿ ਵਾਹਿਗੁਰੂ ਮਿਲ ਸਕਦਾ ਹੈ ਕਿ ਨਹੀਂ ਮਿਲ ਸਕਦਾ। ਜੇ ਮਿਲ ਸਕਦਾ ਹੈ ਤਾਂ ਉਹ ਕਿਹੜੀਆਂ ਰਹਿਤਾਂ ਨੇ ਜਿਹੜੀਆਂ ਸਾਨੂੰ ਧਾਰਨ ਕਰਨੀਆਂ ਚਾਹੀਦੀਆਂ ਹਨ ਤਾਂ ਜੋ ਪ੍ਰਭੂ ਦਾ ਮਿਲਾਪ ਹੋ ਸਕੇ। ਪਹਿਲਾਂ ਕਈ ਸਤਿਸੰਗਾਂ ਅੰਦਰ ਆਪਾਂ ਪ੍ਰਤੀਤ ਦੀ ਵਿਚਾਰ ਕੀਤੀ, ਭਰੋਸੇ ਦੀ ਗੱਲ ਕੀਤੀ। ਉਸ ਤੋਂ ਬਾਅਦ ਵਿਚਾਰ ਕੀਤੀ ਗਈ ਕਿ 'ਨਾਨਕ ਕੇ ਘਰਿ ਕੇਵਲ ਨਾਮ' ਗੁਰੂ ਨਾਨਕ ਦੇ ਪਾਸ ਕੇਵਲ ਨਾਮ ਹੈ, ਆਤਮ ਗਿਆਨ ਹੈ। ਨਾਮ ਕਿੰਨਾ ਅਮੁੱਲ ਹੈ, ਕਿੰਨਾ ਸ਼ਕਤੀਸ਼ਾਲ ਹੈ। ਸਾਲਸਰਾਏ ਨੂੰ ਗੁਰੂ ਨਾਨਕ ਦੇਵ ਜੀ ਨੇ ਸਮਝਾਇਆ ਕਿ ਸਾਲਸਰਾਇ ਕੇਵਲ ਇਕ ਨਾਮ ਜਪਣ ਦੇ ਨਾਲ -

***ਗਹਿਣੇ ਧਰਿਅਨੁ ਏਕ ਨਾਉ ਪਾਪਾ ਨਾਲਿ ਕਰੈ ਨਿਰਜਾਸੀ॥***
***ਪਾਸੰਗਿ ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ।।***

***ਭਾਈ ਗੁਰਦਾਸ ਜੀ, ਵਾਰ 10/5***

ਗੁਰਮੁਖ ਦੇ ਰਾਹੀਂ ਜੋ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ, ਗਿਆਨ ਪ੍ਰਾਪਤ ਹੁੰਦਾ ਹੈ, ਉਹ ਕਿਸੇ ਤਰ੍ਹਾਂ ਵੀ ਤੋਲਿਆ ਨਹੀਂ ਜਾ ਸਕਦਾ। ਰਾਜਾ ਜਨਕ ਨੇ ਨਾਮ ਜਪ ਕੇ ਨਰਕਾਂ ਦੇ ਵਿਚ ਸੜ ਰਹੇ, ਦੁਖੀ ਹੋ ਰਹੇ ਜੀਵਾਂ ਦੀ ਖਲਾਸੀ ਕਰਾ ਦਿਤੀ ਸੀ।

***ਨਰਕਹੁ ਛੁਟੇ ਜੀਅ ਜੰਤ ਕਟੀ ਗਲਹੁ ਸਿਲਕ ਜਮ ਫਾਸੀ॥***
***ਮੁਕਤਿ ਜੁਗਤਿ ਨਾਵੈ ਦੀ ਦਾਸੀ॥***

***ਭਾਈ ਗੁਰਦਾਸ ਜੀ, ਵਾਰ 10/5***

ਨਾਮ ਦੀ ਕੀਮਤ ਦੇ ਬਾਰੇ ਕਿਹਾ ਹੀ ਨਹੀਂ ਜਾ ਸਕਦਾ ਕਿ ਕਿਤਨੀ ਕੁ ਹੈ, ਅੰਦਾਜ਼ਾ ਵੀ ਨਹੀਂ ਲਗਾਇਆ ਜਾ ਸਕਦਾ ਕਿਉਂਕਿ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ।।***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥***

***ਪੰਨਾ - 81***

ਪਿਛਲੀ ਵਾਰੀ ਸਤਿਸੰਗ ਵਿਚ ਮੈਂ ਦਸਿਆ ਸੀ ਕਿ ਕਿਹੋ ਜਿਹੇ ਬੰਦੇ ਨਾਮ ਜਪ ਕੇ ਸੰਸਾਰ ਸਾਗਰ ਤੋਂ ਪਾਰ ਹੋ ਗਏ -

***ਰੇ ਚਿਤ ਚੇਤਿ ਚੇਤ ਅਚੇਤ॥***
***ਕਾਹੇ ਨ ਬਾਲਮੀਕਹਿ ਦੇਖ॥***
***ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥***

***ਪੰਨਾ - 1124***

ਦੇਖ ਤਾਂ ਸਹੀ, ਬਾਲਮੀਕ ਕਿਹੋ ਜਿਹਾ ਬੰਦਾ ਸੀ -

***ਵਾਟੈ ਮਾਣਸ ਮਾਰਦਾ ਬੈਠਾ ਬਾਲਮੀਕ ਬਟਵਾੜਾ।***

***ਭਾਈ ਗੁਰਦਾਸ ਜੀ, ਵਾਰ 10/19***

ਲੋਕਾਂ ਨੂੰ ਲੁਟਣ ਵਾਸਤੇ ਉਨ੍ਹਾਂ ਨੂੰ ਮਾਰ-ਮਾਰ ਕੇ ਉਨ੍ਹਾਂ ਦੀਆਂ ਜੇਬਾਂ ਫਰੋਲਿਆ ਕਰਦਾ ਸੀ। ਕੈਸੀ ਜਾਤ ਸੀ ਉਸ ਦੀ ਤੇ ਕਿੱਡੀ ਵੱਡੀ ਪਦਵੀ ਉਸ ਨੇ ਪ੍ਰਾਪਤ ਕੀਤੀ। ਬ੍ਰਹਮਗਿਆਨ ਦੀ ਦਾਤ ਉਸ ਨੂੰ ਪ੍ਰਾਪਤ ਹੋਈ। ਸੋ ਰਾਮ ਦੇ ਨਾਮ ਦੀ ਜੋ ਮਹਿਮਾ ਹੈ, ਮਹੱਤਤਾ ਹੈ, ਜਿੰਨੀ ਦੇਰ ਤਕ ਹਿਰਦੇ ਦੇ ਅੰਦਰ ਵਾਸਾ ਨਹੀਂ ਕਰਦੀ, ਓਨੀ ਦੇਰ ਤਕ ਨਾਮ ਦੀ ਰੁਚੀ ਨਹੀਂ ਜਾਗਿਆ ਕਰਦੀ। ਰੁਚੀ ਏਸ ਕਰਕੇ ਨਹੀਂ ਜਾਗਦੀ ਕਿਉਂਕਿ ਸਾਨੂੰ ਨਾਮ ਦੀ ਕੀਮਤ ਦਾ ਪਤਾ ਨਹੀਂ ਹੈ, ਏਸ ਗੱਲ ਵਿਚ ਅਸੀਂ ਬਿਲਕੁਲ ਅਣਜਾਣ ਹਾਂ। ਸੰਸਾਰ ਦੀਆਂ ਚੀਜ਼ਾਂ ਦੀ ਕੀਮਤ ਦਾ ਸਾਨੂੰ ਪੂਰਾ ਗਿਆਨ ਹੈ, ਉਸ ਵਿਚ ਕਦੇ ਧੋਖਾ ਨਹੀਂ ਖਾਂਦੇ ਪਰ ਜੇ ਰੂਹਾਨੀ ਨਜ਼ਰ ਤੋਂ ਦੇਖਿਆ ਜਾਵੇ ਤਾਂ ਇਸ ਦਾ ਕੌਡੀ ਵੀ ਮੁੱਲ ਨਹੀਂ ਹੈ, ਇਹ worthless (ਫਜ਼ੂਲ) ਚੀਜ਼ਾਂ ਨੇ। ਸੰਸਾਰ ਦੀ ਨਜ਼ਰ ਵਿਚ ਅਸੀਂ ਕਹਿੰਦੇ ਹਾਂ ਕਿ property (ਜਾਇਦਾਦ) ਵੱਡੀ ਚੀਜ਼ ਹੈ, ਬਾਲ ਬੱਚੇ ਹੋ ਜਾਣ ਤਾਂ ਉਹ ਭਾਗਸ਼ਾਲੀ ਬੰਦਾ ਹੈ; ਕੋਈ ਚੰਗੀ ਪਦਵੀ ਮਿਲ ਜਾਵੇ, ਨੌਕਰੀ ਮਿਲ ਜਾਵੇ, ਉਹ ਬਹੁਤ ਵੱਡਾ ਪੁਰਸ਼ ਹੋਇਆ ਕਰਦਾ ਹੈ। ਸੰਸਾਰ ਦੇ ਅੰਦਰ ਕੀਰਤੀ ਫੈਲ ਜਾਵੇ ਤਾਂ ਬਹੁਤ ਰਸੂਖ ਵਾਲਾ ਬੰਦਾ ਸਮਝਿਆ ਜਾਂਦਾ ਹੈ। ਮਹਾਰਾਜ ਕਹਿੰਦੇ ਇਹ ਸਾਰੀਆਂ ਚੀਜ਼ਾਂ worthless (ਫਜ਼ੂਲ) ਨੇ। ਮਹਾਰਾਜ ਇਥੋਂ ਤਕ ਵੀ ਕਹਿੰਦੇ ਨੇ ਕਿ ਇਹ ਤਾਂ ਕਰੰਗ ਹੈ, ਮਰੇ ਹੋਏ ਜਾਨਵਰਾਂ ਦੀਆਂ ਹੱਡੀਆਂ ਨੇ, ਤੇਰੇ ਕੰਮ ਨਹੀਂ ਆਉਣੀਆਂ।

ਸੋ ਤੀਸਰਾ ਜੋ ਵਿਸ਼ਵਾਸ਼ ਹੈ ਉਹ ਹੈ ਵਾਹਿਗੁਰੂ ਦੇ ਸੁਭਾਅ ਤੇ ਵਿਸ਼ਵਾਸ਼ ਕਰਨਾ ਕਿ ਵਾਹਿਗੁਰੂ ਕਿਹੋ ਜਿਹਾ ਹੈ। ਬਹੁਤ ਸਾਰੇ ਜੋ ਬਹੁਤ ਗਹਿਰਾ ਚਲੇ ਜਾਂਦੇ ਹਨ, ਵਾਹਿਗੁਰੂ ਨੂੰ ਕਿਰਿਆ ਰਹਿਤ ਦਸਦੇ ਹਨ ਕਿ ਉਹ ਕ੍ਰਿਆ ਨਹੀਂ ਕੋਈ ਵੀ ਕਰਦਾ, ਉਹ ਚੁੱਪ ਰਹਿੰਦਾ ਹੈ, ਕਿਸੇ ਗੱਲ ਵਿਚ ਦਖਲ ਨਹੀਂ ਦਿੰਦਾ ਪਰ ਸਾਡੇ ਗੁਰੂ ਸਾਹਿਬ ਤਾਂ ਇਸ ਤਰ੍ਹਾਂ ਕਹਿੰਦੇ ਹਨ ਕਿ ਉਹ ਆਪ ਹੀ ਕਰਤਾ ਹੈ, ਉਸ ਨੇ ਆਪ ਹੀ ਸੰਸਾਰ ਰਚਿਆ ਹੈ। ਸੰਸਾਰ ਦੀ ਰਚਨਾ ਕਰਕੇ ਇਸ ਨੂੰ ਛੱਡ ਨਹੀਂ ਗਿਆ ਬਲਕਿ ਇਸ ਦੇ ਵਿਚ ਹੀ ਰਮ ਗਿਆ। ਇਕ ਪਾਸੇ ਉਸ ਦੀ ਕੁਦਰਤ ਹੈ, ਇਕ ਪਾਸੇ ਉਹ ਆਪ ਹੈ। ਕੁਦਰਤ ਨੂੰ ਫੇਰ ਸਤੱਾ ਦੇ ਕੇ ਆਪ ਉਹਦੇ ਵਿਚ ਰਮਿਆ ਹੋਇਆ ਹੈ ਪਰ ਫੇਰ ਵੀ ਨਿਆਰਾ ਰਹਿ ਕੇ ਕੁਦਰਤ ਨੂੰ ਦੇਖਦਾ ਹੈ, ਉਸ ਵਿਚ ਫਸਦਾ ਨਹੀਂ -

***ਬਲਿਹਾਰੀ ਕੁਦਰਤਿ ਵਸਿਆ॥***
***ਤੇਰਾ ਅੰਤੁ ਨ ਜਾਈ ਲਖਿਆ॥*** ***ਪੰਨਾ - 469***

ਜਿਹੜੇ ਉਹਦੇ ਬਣ ਜਾਂਦੇ ਨੇ, ਉਨ੍ਹਾਂ ਨਾਲ ਉਹ ਪਿਆਰ ਕਰਦਾ ਹੈ, ਉਨ੍ਹਾਂ ਨੂੰ ਮਾਣ ਦਿਵਾਉਂਦਾ ਹੈ, ਉਨ੍ਹਾਂ ਦੀ ਰਾਖੀ ਕਰਦਾ ਹੈ –

***ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ॥***
***ਪੰਨਾ – 519***

ਉਹਦੀ ਕਦੇ ਹਾਰ ਨਹੀਂ ਹੋਇਆ ਕਰਦੀ। ਸੰਸਾਰ ਨੂੰ ਤਾਂ ਕਈ ਵਾਰੀ ਐਉਂ ਮਹਿਸੂਸ ਹੁੰਦਾ ਹੈ ਕਿ ਪ੍ਰਭੂ ਦੀ ਹਾਰ ਹੋ ਰਹੀ ਹੈ। ਪਰ ਰੂਹਾਨੀ ਮਾਰਗ ਤੇ ਉਹਦੀ ਜਿੱਤ ਹੋ ਰਹੀ ਹੁੰਦੀ ਹੈ।

ਇਤਿਹਾਸ ਦੇ ਅੰਦਰ ਐਸਾ ਜ਼ਿਕਰ ਆਉਂਦਾ ਹੈ ਕਿ ਇਕ ਪ੍ਰੇਮੀ ਜਿਸ ਦੇ ਅੰਦਰ ਗੁਰੂ ਨੇ ਪ੍ਰਕਾਸ਼ ਕਰ ਦਿਤਾ –

***ਬੇਣੀ ਕਉ ਗੁਰਿ ਕੀਓ ਪ੍ਰਗਾਸੁ॥ ਪੰਨਾ – 1192***

ਉਸ ਨੂੰ ਪੂਰਾ ਸਤਿਗੁਰੂ ਮਿਲ ਗਿਆ, ਪੂਰਾ ਮਹਾਂਪੁਰਸ਼ ਮਿਲ ਗਿਆ ਜਿਸ ਦੀ ਸੰਗਤ ਕਰਨ ਨਾਲ ਉਸ ਦੇ ਅੰਦਰ ਰੂਹਾਨੀ ਪ੍ਰਕਾਸ਼ ਹੋ ਗਿਆ, ਅਤੇ ਭਰਮ ਦਾ ਨਾਸ਼ ਹੋ ਗਿਆ। ਗਿਆਨ ਦਾ ਪ੍ਰਕਾਸ਼ ਹੋਣ ਨਾਲ ਉਸ ਦੇ ਅੰਦਰ ਭਗਤੀ ਨੇ ਜਨਮ ਲੈ ਲਿਆ। ਸੰਨ 1690 ਦੇ ਅੰਦਰ ਇਕ ਨਗਰ ਸੀ ਜਿਸ ਦਾ ਨਾਮ ਅਸਨੀ ਸੀ, ਬੇਣੀ ਉਸ ਨਗਰ ਦਾ ਵਾਸੀ ਸੀ। ਬੇਣੀ ਸਤਿਸੰਗ ਕਰਿਆ ਕਰਦਾ ਸੀ। ਜਿਥੇ ਵੀ ਸਾਧੂਆਂ ਦੀ ਸੋਅ ਉਸ ਦੇ ਕੰਨੀ ਪੈਣੀ, ਉਹ ਉਥੇ ਹੀ ਸਤਿਸੰਗ ਕਰਨ ਵਾਸਤੇ ਪਹੁੰਚ ਜਾਇਆ ਕਰਦਾ ਸੀ। ਸਤਿਸੰਗ ਕਰਨ ਦੇ ਕੁਝ ਅਸੂਲ ਹੋਇਆ ਕਰਦੇ ਨੇ ਉਨ੍ਹਾਂ ਅਸੂਲਾਂ ਦੇ ਮੁਤਾਬਿਕ ਉਹ ਪੂਰੀ ਸ਼ਰਧਾ ਭਾਵਨਾ ਅਤੇ ਪਿਆਰ ਨਾਲ ਸਤਸੰਗਿ ਕਰਿਆ ਕਰਦਾ ਸੀ, ਨਿਮਰਤਾ ਨਾਲ ਬਚਨ ਸਰਵਣ ਕਰਦਾ ਸੀ – ਬਿਰਤੀ ਇਕਾਗਰ ਕਰਕੇ। ਉਸ ਦੇ ਮਨ ਵਿਚ ਇਹ ਲੋਚਾ ਰਹਿੰਦੀ ਸੀ ਕਿ ਕੀ ਮੈਨੂੰ ਵੀ ਪ੍ਰਮੇਸ਼ਰ ਮਿਲ ਸਕਦਾ ਹੈ? ਜਦੋਂ ਹੋਰ ਭਗਤਾਂ ਦੀਆਂ ਕਥਾਵਾਂ ਸੁਣਦਾ ਸੀ ਤਾਂ ਉਸ ਦੇ ਹਿਰਦੇ ਵਿਚ ਚਾਓ ਪੈਦਾ ਹੁੰਦਾ ਸੀ, ਪਿਆਰ ਪੈਦਾ ਹੁੰਦਾ ਸੀ ਕਿ ਮੈਂ ਵੀ ਐਸਾ ਜੀਵਨ ਬਤੀਤ ਕਰਕੇ ਉਚ ਅਵਸਥਾਵਾਂ ਨੂੰ ਪ੍ਰਾਪਤ ਕਰਾਂ। ਧੰਨੇ ਨੇ ਵੀ ਸੁਣੀਆਂ ਸੀ ਇਹ ਕਥਾਵਾਂ ਜਿਵੇਂ ਕਿ –

***ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥***
***ਪੰਨਾ – 488***

ਉਹਦੇ ਵੀ ਹਿਰਦੇ ਵਿਚ ਸੁਣ ਕੇ ਇਹ ਹੁਲਾਰਾ ਵੱਜਿਆ ਸੀ ਕਿ ਜੇ ਕਬੀਰ ਨੂੰ ਰੱਬ ਮਿਲ ਸਕਦਾ ਹੈ, ਰਵਿਦਾਸ ਨੂੰ ਮਿਲ ਸਕਦਾ ਹੈ, ਨਾਮਦੇਵ ਨੂੰ ਮਿਲ ਸਕਦਾ ਹੈ, ਫੇਰ ਤਾਂ ਉਸ ਦੇ ਕੋਲ ਜਾਤ ਪਾਤ ਦਾ ਕੋਈ ਫਰਕ ਨਾ ਹੋਇਆ। ਉਥੇ ਤਾਂ ਕੋਈ ਬ੍ਰਾਹਮਣ ਵੱਡਾ ਨਹੀਂ ਹੈ ਤੇ ਸ਼ੂਦਰ ਛੋਟਾ ਨਹੀਂ ਹੈ। ਇਹ ਤਾਂ ਇਸ ਤਰ੍ਹਾਂ ਲਗਦਾ ਹੈ ਕਿ ਮਨੁੱਖਤਾ ਨੂੰ ਵੰਡਣ ਲਈ ਕਿਸੇ ਨੇ ਚਲਾਕੀ ਕੀਤੀ ਹੋਈ ਹੈ, ਪ੍ਰਮੇਸ਼ਰ ਦੇ ਦਰ ਤੇ ਤਾਂ ਕੋਈ ਜਾਤ ਪਾਤ ਹੈ ਹੀ ਨਹੀਂ। ਉਥੇ ਤਾਂ ਹਿਰਦੇ ਦੀ ਸਫਾਈ ਅਤੇ ਨਿਰਮਲਤਾਈ ਨਿਭਦੀ ਹੈ। ਬੇਣੀ ਨੇ ਜਦੋਂ ਸਤਿਸੰਗ ਵਿਚ ਇਸ ਤਰ੍ਹਾਂ ਦੇ ਬਚਨ ਸੁਣੇ ਤਾਂ ਮਨ ਵਿਚ ਲੋਚਾ ਤੀਬਰ ਹੋਈ ਕਿ ਮੈਨੂੰ ਵੀ ਕਿਸੇ ਤਰ੍ਹਾਂ ਪ੍ਰਮੇਸ਼ਰ ਦੇ ਦਰਸ਼ਨ ਨਸੀਬ ਹੋ ਜਾਣ ਲੇਕਿਨ ਅਜੇ ਬੈਰਾਗ ਨਹੀਂ ਸੀ ਜਾਗਿਆ। ਜਿੰਨੀ ਦੇਰ ਤਕ ਬੈਰਾਗ ਨਹੀਂ ਜਾਗਦਾ –

***ਬਿਨੁ ਬੈਰਾਗ ਨ ਛੂਟਸਿ ਮਾਇਆ॥ ਪੰਨਾ – 329***

ਆਦਮੀ ਦੇ ਮਨ ਵਿਚੋਂ illusion (ਭਰਮ) ignorance (ਅਗਿਆਨਤਾ) ਭੁੱਲ ਦੂਰ ਨਹੀਂ ਹੋਇਆ ਕਰਦੀ। ਮਾਇਆ ਦੇ ਨਾਲ ਪਿਆਰ ਰਹਿੰਦਾ ਹੈ। ਪਹਿਲਾਂ ਵੀ ਦਸਿਆ ਗਿਆ ਸੀ ਕਿ ਮਾਇਆ ਕਿਸ ਨੂੰ ਕਹਿੰਦੇ ਨੇ। ਗੁਰੂ ਸਾਹਿਬ ਦਸਦੇ ਹਨ–

***ਏਹ ਮਾਇਆ ਜਿਤੁ ਹਰਿ ਵਿਸਰੈ***
***ਮੋਹੁ ਉਪਜੈ ਭਾਉ ਦੂਜਾ ਲਾਇਆ॥ ਪੰਨਾ – 921***

ਮਾਇਆ ਉਸ ਨੂੰ ਕਹਿੰਦੇ ਹਨ ਜਿਸ ਦੇ ਮਿਲਣ ਨਾਲ ਮੋਹ ਪੈਦਾ ਹੋ ਜਾਏ ਅਤੇ ਪ੍ਰਮੇਸ਼ਰ ਭੁੱਲ ਜਾਵੇ। ਜਿਸ ਚੀਜ਼ ਦਾ ਕੋਈ ਨਾਂ ਹੈ, ਜਿਸ ਚੀਜ਼ ਦਾ ਕੋਈ ਰੂਪ ਹੈ, ਜਿਸ ਦਾ ਕੋਈ ਰੰਗ ਹੈ, ਉਹ ਮਾਇਆ ਹੈ। ਜੋ ਨਾਮ ਤੇ ਰੂਪ ਤੋਂ ਬਗੈਰ ਹੈ, ਉਹ ਪ੍ਰਮੇਸ਼ਰ ਹੈ। ਸੋ ਇਸ ਤਰ੍ਹਾਂ ਸੰਸਾਰ ਮਾਇਆ ਦੇ ਅਧੀਨ ਚਲ ਰਿਹਾ ਹੈ।

***ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ॥***
***ਪੰਨਾ – 857***

ਇਹ ਜੋ ਮਾਇਆ ਮੋਹਣੀ ਹੈ –

***ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥***
***ਪੰਨਾ – 643***

ਇਹ ਬਗੈਰ ਦੰਦਾਂ ਤੋਂ ਸੰਸਾਰ ਨੂੰ ਖਾਂਦੀ ਚਲੀ ਜਾ ਰਹੀ ਹੈ।

***ਮਨਮੁਖ ਖਾਧੇ ਗੁਰਮੁਖਿ ਉਬਰੇ***
***ਜਿਨੀ ਸਚਿ ਨਾਮਿ ਚਿਤੁ ਲਾਇਆ॥ ਪੰਨਾ – 643***

ਲੇਕਿਨ ਇਸ ਨੇ ਸਾਰਿਆਂ ਨੂੰ ਨਹੀਂ ਖਾਧਾ। ਗੁਰਮੁਖ ਬਚ ਗਏ ਉਸ ਤੋਂ, ਕਿਉਂਕਿ ਤੱਤ ਗਿਆਨ ਦੇ ਨਾਲ ਬ੍ਰਹਮ ਦੇ ਨਾਲ, ਸਤਿ ਦੇ ਨਾਲ ਉਨ੍ਹਾਂ ਦਾ ਮਨ ਲੱਗਿਆ ਹੁੰਦਾ ਹੈ ਉਨ੍ਹਾਂ ਦਾ ਮਨ। ਬ੍ਰਹਮ ਗਿਆਨ ਦੇ ਨਾਲ ਮਨ ਲੱਗ ਜਾਣ ਕਰਕੇ ਮਾਇਆ ਦੇ ਮੰਡਲ ਤੋਂ ਉਚਾ ਲੰਘ ਗਿਆ। ਉਥੇ ਤਕ ਮਾਇਆ ਦੀ ਪਹੁੰਚ ਨਹੀਂ ਹੈ। ਬਾਕੀ ਜਿੰਨਾਂ ਸੰਸਾਰ ਹੈ ਸਾਰਾ ਮਾਇਆ ਦੇ ਅਧੀਨ ਹੈ, ਮਾਇਆ ਦੀ ਜ਼ਿੰਦਗੀ ਬਤੀਤ ਕਰ ਰਿਹਾ ਹੈ, ਗੱਲ ਵੀ ਮਾਇਆ ਦੀ ਕਰਦਾ ਹੈ, ਗਿਆਨ ਵੀ ਮਾਇਆ ਦਾ ਕਰਦਾ ਹੈ, ਭਾਵੇਂ ਤੱਤ ਗਿਆਨ ਦੇ ਇਸ਼ਾਰੇ ਦਿੰਦਾ ਹੈ, ਤੱਤ ਗਿਆਨ ਦੀ ਗੱਲ ਕਰਦਾ ਹੈ ਪਰ ਰਹਿੰਦਾ ਹੈ ਮਾਇਆ ਦੇ ਮੰਡਲ ਵਿਚ। ਜਿੰਨੀ ਦੇਰ ਤਕ ਬੈਰਾਗ ਨਹੀਂ ਹੁੰਦਾ, ਉਨੀਂ ਦੇਰ ਤਕ ਮਾਇਆ ਨੂੰ ਕੱਟਣ ਵਾਲਾ instrument (ਯੰਤਰ) ਨਹੀਂ ਮਿਲਦਾ। ਪਹਿਲਾਂ ਬੈਰਾਗ ਜ਼ਰੂਰੀ ਹੈ। ਬੈਰਾਗ, ਤਾਂ ਹੁੰਦਾ ਹੈ ਜੇ ਸੰਸਾਰ ਨੂੰ ਏਸ ਤਰ੍ਹਾਂ ਸਮਝੇ ਕਿ ਇਹ ਨਿੱਤ ਨਹੀਂ ਹੈ, ਇਹ ਤਾਂ ਚਲਦੀ ਚੀਜ਼ ਹੈ। ਇਥੇ ਵੱਡੇ-ਵੱਡੇ ਸੰਸਾਰ ਉਤੇ ਆਏ ਜਿਨ੍ਹਾਂ ਕੋਲ ਇਹੋ ਜਿਹੇ ਸਾਧਨ ਸਨ, ਇਹੋ ਜਿਹੇ resources (ਸਾਧਨ) ਸਨ ਕਿ ਮੁੜ ਕੇ ਫੇਰ ਜੁਆਨ ਹੋ ਜਾਂਦੇ ਸਨ ਪਰ ਅੱਜ ਸੰਸਾਰ ਤੇ ਇਹੋ ਜਿਹਾ ਕੋਈ ਨਜ਼ਰ ਨਹੀਂ ਆ ਰਿਹਾ –

***ਧਾਰਨਾ – ਵੱਡੇ ਵੱਡੇ ਦੁਨੀਆਂ ਉਤੇ ਹੋਏ,***
***ਦਿਸਦਾ ਨਾ ਕੋਈ ਜੱਗ ਤੇ – 2***
***ਮੇਰੇ ਪਿਆਰੇ ਦਿਸਦਾ ਨਾ ਕੋਈ ਜੱਗ ਤੇ –2, 2.***
***ਵੱਡੇ-ਵੱਡੇ ਦੁਨੀਆਂ ਉਤੇ ਹੋਏ – 2***
***ਏਕ ਸ਼ਿਵ ਭਏ ਏਕ ਗਏ, ਏਕ ਫੇਰ ਭਏ,***
***ਰਾਮ ਚੰਦ੍ਰ ਕ੍ਰਿਸ਼ਨ ਕੇ, ਅਵਤਾਰ ਭੀ ਅਨੇਕ ਹੈਂ।***



Sri Satguru Jagjit Singh Ji eLibrary NamdhariElibrary@gmail.com

*ਬ੍ਰਹਮਾ ਅਰੁ ਬਿਸ਼ਨ ਕੇਤੇ ਬੇਦ ਔ ਪੁਰਾਨ ਕੇਤੇ,*
*ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਾਏ ਹੈਂ।*
*ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ,*
*ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈਂ।*
*ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ,*
*ਭੂਮ ਹੀ ਤੇ ਹੁਇਕੈ ਫੇਰ ਭੂਮ ਹੀ ਮਿਲਏ ਹੈਂ॥*

***ਅਕਾਲ ਉਸਤਤਿ***

*ਧਾਰਨਾ - ਇਥੇ ਰਿਹਾ ਨ ਜਗਤ ਉਤੇ ਕੋਈ,*
*ਵਾਰੀ ਆਈ ਉਠ ਜਾਵਣਾ - 2, 2.*
*ਮੇਰੇ ਪਿਆਰੇ, ਵਾਰੀ ਆਈ ਉਠ ਜਾਵਣਾ -2*
*ਇਥੇ ਰਿਹਾ ਨ ਜਗਤ ਉਤੇ ਕੋਈ....-2, 2.*

*ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ*
*ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈਂ।*
*ਬਡੇ ਬਡੇ ਰਾਜਨ ਤੇ ਦਾਬਤ ਫਿਰਤਿ ਦੇਸ,*
*ਬਡੇ ਬਡੇ ਭੂਪਨ ਕੇ ਦ੍ਰਪ ਕੋ ਦਲਤੁ ਹੈਂ।*
*ਮਾਨ ਸੇ ਮਹੀਪ ਔ ਦਿਲੀਪ ਕੇ ਸੇ ਛਤ੍ਰਧਾਰੀ*
*ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ।*
*ਦਾਰਾ ਸੇ ਦਿਲੀਸਰ ਦ੍ਰਜੋਧਨ ਸੇ ਮਾਨਧਾਰੀ*
*ਭੋਗ ਭੋਗ ਭੂਮ ਅੰਤ ਭੂੰ ਮੈ ਮਿਲਤ ਹੈਂ।*

***ਅਕਾਲ ਉਸਤਤਿ***

ਇਸ ਤਰ੍ਹਾਂ ਸਮਾਂ ਆਪਣੀ ਚਾਲ ਚਲਦਾ ਜਾ ਰਿਹਾ ਹੈ, ਇਹ ਕਿਸੇ ਦਾ ਰੋਕਿਆ ਨਹੀਂ ਰੁਕਦਾ। ਸਾਡਾ ਫਰਜ਼ ਹੈ ਕਿ ਸਮੇਂ ਨੂੰ ਸੰਭਾਲ ਲਈਏ। ਬੀਤ ਚੁੱਕੀਆਂ ਗੱਲਾਂ ਨੂੰ ਯਾਦ ਕਰਕੇ, ਆਉਣ ਵਾਲੀਆਂ ਦੀ ਚਿਤਵਨੀ ਕਰਕੇ, ਹੁਣ ਵਾਲਾ ਸਮਾਂ ਜੋ ਸਾਡੇ ਹੱਥ ਵਿਚ ਹੈ, ਵਿਅਰਥ ਲੰਘਦਾ ਜਾ ਰਿਹਾ ਹੈ। ਜੋ ਬੀਤ ਗਈ ਸੋ ਬੀਤ ਗਈ ਹੈ, ਆਉਣ ਵਾਲੀ ਦੀ ਚਿੰਤਾ ਨਹੀਂ ਕਰਨੀ ਚਾਹੀਦੀ। ਅੱਜ ਦੇ ਸਮੇਂ ਨੂੰ ਸੰਭਾਲੋ।

ਇਹ ਵੀ ਲੰਘ ਜਾਣਾ ਹੈ ਕਿਉਂਕਿ ਗਿਣਵਾਂ ਸਮਾਂ ਮਿਲਿਆ ਹੋਇਆ ਹੈ, ਗਿਣਵੇਂ ਸੁਆਸ ਮਿਲੇ ਹੋਏ ਨੇ, ਉਸ ਤੋਂ ਬਾਅਦ ਨਾਮ ਨਿਸ਼ਾਨ ਨਹੀਂ ਰਹਿਣਾ, ਯਾਦ ਵਿਚੋਂ ਨਿਕਲ ਜਾਵੇਗਾ। ਜਿਉਂਦੇ-ਜਿਉਂਦੇ ਦਾ ਬਹੁਤ ਵੱਡਾ ਪ੍ਰਤਾਪ ਹੈ। ਜਦੋਂ ਸੰਸਾਰ ਤੋਂ ਚਲਿਆ ਗਿਆ, ਪ੍ਰਤਾਪ ਵੀ ਨਾਲ ਹੀ ਚਲਿਆ ਜਾਂਦਾ ਹੈ।

ਇਕ ਵਾਰੀ ਜ਼ਮੀਨ ਬਹੁਤ ਹੈਰਾਨ ਹੋਈ ਅਸਮਾਨ ਦੇ ਨਾਲ ਗੱਲ ਕਰ ਰਹੀ ਹੈ। ਅਸਮਾਨ ਨੇ ਪੁਛਿਆ, ਤੂੰ ਕਿਉਂ ਹੈਰਾਨ ਹੋ ਰਹੀ ਹੈਂ? ਜ਼ਮੀਨ ਕਹਿਣ ਲੱਗੀ ਕਿ ਮੈਂ ਇਸ ਕਰਕੇ ਹੈਰਾਨ ਹਾਂ ਕਿ ਮੇਰੇ ਉਤੇ ਐਸੇ-ਐਸੇ ਆਏ ਨੇ, ਐਸੇ-ਐਸੇ ਕਲੋਲ ਤੇ ਕੰਮ ਕੀਤੇ ਨੇ। ਉਸ ਵੇਲੇ ਉਹ ਬਹੁਤ ਹੀ ਅਭਿਮਾਨ ਦੇ ਭਰੇ ਹੋਏ ਇਸ ਦੁਨੀਆਂ ਦੇ ਅੰਦਰ ਦਨ ਦਨਾ ਰਹੇ ਸੀ। ਕਈ ਪੀਰ ਪੈਗੰਬਰ ਆਏ ਨੇ, ਕਈ ਔਲੀਏ ਆਏ ਨੇ, ਕਈ ਬੇਅੰਤ ਸ਼ਕਤੀਆਂ ਦੇ ਮਾਲਕ ਆਏ ਨੇ। ਸੂਰਜ ਦੀ ਚਾਲ ਨੂੰ ਰੋਕ ਦੇਣ ਵਾਲੇ, ਰਾਤ ਨੂੰ ਰੋਕ ਦੇਣ ਵਾਲੇ, ਸੂਰਜ ਨੂੰ ਨਾ ਚੜ੍ਹਨ ਦੇਣ ਵਾਲੇ, ਹਵਾ ਨੂੰ ਰੋਕ ਦੇਣ ਵਾਲੇ, ਸਮੁੰਦਰ ਨੂੰ ਪੀ ਜਾਣ ਵਾਲੇ, ਪਹਾੜਾਂ ਨੂੰ ਚੁੱਕ ਕੇ ਇਕ ਥਾਂ ਇਕੱਠੇ ਕਰ ਦੇਣ ਵਾਲੇ, ਲੇਕਿਨ ਮੈਨੂੰ ਇਸ ਗੱਲ ਦੀ ਹੈਰਾਨੀ ਹੈ ਕਿ ਉਨ੍ਹਾਂ ਦਾ ਕੋਈ ਨਾਮ ਨਿਸ਼ਾਨ ਵੀ ਨਹੀਂ ਰਿਹਾ। ਕਿੱਥੇ ਚਲੇ ਜਾਂਦੇ ਨੇ, ਕੋਈ ਪਤਾ ਨਹੀਂ ਲਗਦਾ, ਨਾ ਕੋਈ ਮੁੜ ਕੇ ਆਉਂਦਾ ਹੈ, ਨਾ ਕੋਈ ਮੁੜ ਕੇ ਸੰਭਾਲਦਾ ਹੈ। ਇਸ ਗੱਲ ਤੋਂ ਮੈਂ ਹੈਰਾਨ ਹੋ ਰਹੀ ਹਾਂ ਕਿ ਜਦੋਂ ਮੇਰੇ ਉਤੇ ਆਪਣਾ ਜੀਵਨ ਬਸਰ ਕਰ ਰਹੇ ਹੁੰਦੇ ਨੇ, ਉਸ ਵੇਲੇ ਐਨੀ ਅਗਿਆਨਤਾ 'ਚ ਹੁੰਦੇ ਨੇ ਕਿ ਉਨ੍ਹਾਂ ਨੂੰ ਭੁੱਲਿਆ ਪਿਆ ਹੁੰਦਾ ਹੈ ਕਿ ਅਸੀਂ ਇਸ ਧਰਤੀ ਤੋਂ ਚਲੇ ਵੀ ਜਾਣਾ ਹੈ? ਸੋ ਤੂੰ ਅਸਮਾਨ ਹੈਂ, space ਹੈਂ, ਜਿਥੇ ਤਕ creation (ਰਚਨਾ) ਹੈ ਉਥੇ ਤਕ ਤੇਰੀ ਪਹੁੰਚ ਹੈ। ਕੀ ਤੂੰ ਮੈਨੂੰ ਇਹ ਦਸ ਸਕਦਾ ਹੈਂ ਕਿ ਉਹ ਕਿਸੇ ਥਾਂ ਤੇ ਨਜ਼ਰ ਆਉਂਦੇ ਨੇ? ਅਸਮਾਨ ਕਹਿਣ ਲੱਗਿਆ ਕਿ ਹਰ ਬੰਦਾ ਜੋ ਤੇਰੇ ਉਤੇ ਆਉਂਦਾ ਹੈ ਉਹਦੇ ਦੋ ਹਿੱਸੇ ਹੋਇਆ ਕਰਦੇ ਨੇ, ਕੁਝ ਹਿੱਸੇ ਤੇਰੇ ਕੋਲੋਂ ਲੈਂਦਾ ਹੈ, ਸਰੀਰ ਪੰਜਾਂ ਤੱਤਾਂ ਤੋਂ ਲੈਂ ਲੈਂਦਾ ਹੈ, ਕੁਝ ਹਿੱਸਾ ਐਸਾ ਹੈ ਜਿਹੜਾ ਪੰਜਾਂ ਤੱਤਾਂ ਦੇ ਨਾਲ ਕੋਈ ਸਬੰਧ ਨਹੀਂ ਰਖਦਾ, ਉਹ ਚੇਤਨ ਵਸਤੂ ਹੋਇਆ ਕਰਦੀ ਹੈ। ਜੜ੍ਹ ਤੇ ਚੇਤਨ ਦਾ ਸੰਜੋਗ -

***ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥***

***ਪੰਨਾ - 1426***

ਪੰਜ ਤੱਤਾਂ ਦੇ ਨਾਲ ਤਨ ਰਚਿਆ ਜਾਂਦਾ ਹੈ, ਤਨ ਨੂੰ ਚਲਾਉਣ ਵਾਲਾ ਚੇਤਨ ਤੱਤ, ਵਾਹਿਗੁਰੂ ਹੋਇਆ ਕਰਦਾ ਹੈ। ਚੇਤਨ ਭੁਲੇਖੇ ਨਾਲ ਮਾਇਆ ਦੇ ਅਸਰ ਅਧੀਨ ਹਉਮੈ ਕਰਕੇ ਆਪਣੇ ਆਪ ਨੂੰ ਕੇਵਲ ਸਰੀਰ ਨੂੰ ਹੀ 'ਮੈਂ' ਸਮਝ ਬੈਠਦਾ ਹੈ। ਜਦੋਂ ਸੰਸਾਰ ਤੋਂ ਇਸ ਦੀ ਯਾਤਰਾ ਪੂਰੀ ਹੋ ਜਾਂਦੀ ਹੈ, ਜੋ ਕੁਝ ਇਸ ਨੇ ਪੰਜਾਂ ਤੱਤਾਂ ਤੋਂ ਲਿਆ ਹੁੰਦਾ ਹੈ, ਉਹ ਸਾਰਾ ਕੁਝ ਇਥੇ ਹੀ ਛੱਡ ਜਾਂਦਾ ਹੈ। ਤੇਰੇ ਪਾਸ ਅਮਾਨਤ ਹੈ। ਬਾਕੀ ਜੋ ਚੇਤਨ ਹਿੱਸਾ ਸੀ ਜਿਸ ਨੂੰ ਜੀਵ ਆਤਮਾ ਆਖਦੇ ਨੇ, ਉਹ ਸੰਸਾਰ ਤੋਂ ਚਲਿਆ ਗਿਆ ਤੇ ਉਹ ਆਪਣੇ ਕੀਤੇ ਹੋਏ ਕਰਮਾਂ ਦਾ ਫਲ ਦਰਗਾਹ ਵਿਚ ਭੁਗਤ ਰਿਹਾ ਹੈ। ਜੋ ਵੱਡੇ-ਵੱਡੇ ਇਸ ਸੰਸਾਰ ਤੋਂ ਗਏ ਨੇ, ਉਹ ਵੀ ਉਥੇ ਖੜ੍ਹੇ ਨੇ, ਉਨ੍ਹਾਂ ਨੂੰ ਉਥੇ ਉਲਾਂਭੇ ਮਿਲ ਰਹੇ ਨੇ -

***ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ॥***

***ਪੰਨਾ - 488***

ਮਲਾਹ ਕਿਥੇ ਚਲੇ ਗਏ, ਜਿਹੜੇ ਸੰਸਾਰ ਦੇ ਪੂਰਾਂ ਦੇ ਪੂਰ ਭਰ ਕੇ ਲੰਘਾ ਰਹੇ ਸੀ। ਅਸਮਾਨ ਕਹਿਣ ਲੱਗਿਆ -

***ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ॥***

***ਪੰਨਾ - 488***

ਕੁਝ ਤਾਂ ਸ਼ਮਸ਼ਾਨ ਭੂਮੀ ਵਿਚ ਜਾਲ ਦਿਤੇ, ਕੁਝ ਕਬਰਾਂ ਵਿਚ ਦੱਬੇ ਪਏ ਨੇ ਤੇ ਜਿਹੜਾ ਉਨ੍ਹਾਂ ਦਾ ਜੀਵ ਆਤਮਾ ਹੈ, ਉਹ ਦਰਗਾਹ ਵਿਚ ਜਾ ਕੇ ਉਲਾਂਭੇ ਸਹਿ ਰਿਹਾ ਹੈ।

ਇਕ ਵਾਰੀ ਇਕ ਰਾਜੇ ਨੇ ਗੁਰੂ ਨਾਨਕ ਦੇਵ ਜੀ ਨੂੰ ਪੁਛਿਆ ਕਿ ਮਹਾਰਾਜ! ਜੋ ਕਾਰਕ ਅਵਸਥਾ ਵਾਲੇ ਸੰਸਾਰ ਦੇ ਉਧਾਰ ਲਈ ਭੇਜੇ ਜਾਂਦੇ ਹਨ ਉਨ੍ਹਾਂ ਨੂੰ ਕੋਈ ਦੋਸ਼ ਨਹੀਂ ਲਗਦਾ? ਮਹਾਰਾਜ ਕਹਿੰਦੇ ਕਾਰਕ ਦਾ ਸਰੀਰ ਯੋਗ ਮਾਇਆ ਕਰਕੇ ਦ੍ਰਿਸ਼ਮਾਨ ਹੋਇਆ ਦਿਸਦਾ ਹੈ, ਜਿਸ ਨੂੰ ਧਾਰਨ ਕਰਕੇ ਉਨ੍ਹਾਂ ਨੇ ਵਾਹਿਗੁਰੂ ਜੀ ਵਲੋਂ ਦਿਤੇ ਕਾਰਜ ਨੇਪਰੇ ਚਾੜ੍ਹਨੇ ਹਨ। ਉਨ੍ਹਾਂ ਨੂੰ ਕੋਈ ਦੋਸ਼ ਨਹੀਂ ਲੱਗਿਆ ਕਰਦਾ। ਉਸ ਨੇ ਫਿਰ ਸਵਾਲ ਕੀਤਾ ਕਿ ਕ੍ਰਿਸ਼ਨ ਮਹਾਰਾਜ ਦੀਆਂ 16108 ਰਾਣੀਆਂ ਸਨ, ਕੀ ਇਸ ਦਾ ਕੋਈ ਦੋਸ਼ ਹੈ? ਮਹਾਰਾਜ ਕਹਿੰਦੇ ਕਿ ਨਹੀਂ ਕਿਉਂਕਿ ਉਹ ਵਿਸ਼ਿਆਂ ਦੀ ਹੰਗਤਾ ਮਮਤਾ ਤੋਂ ਪੂਰੀ ਤਰ੍ਹਾਂ ਨਿਰਲੇਪ ਸਨ। ਕਾਰਕਾਂ ਨੂੰ ਜੇ ਦੋਸ਼ ਲਗਦਾ ਹੈ ਤਾਂ

ਉਹ ਹੋਰ ਤਰ੍ਹਾਂ ਲੱਗਿਆ ਕਰਦਾ ਹੈ ਕਿਉਂਕਿ ਉਨ੍ਹਾਂ ਦਾ ਸਰੀਰ ਯੋਗ ਮਾਇਆ ਦਾ ਹੁੰਦਾ ਹੈ ਉਹ ਕਰਮਾਂ ਅਤੇ ਉਸ ਦੇ ਫਲ ਤੋਂ ਨਿਰਲੇਪ ਹੁੰਦੇ ਹਨ। ਰਾਜਾ ਕਹਿਣ ਲੱਗਿਆ ਕਿ ਮਹਾਰਾਜ! ਮੇਰੇ ਤਾਂ ਸਮਝ ਵਿਚ ਨਹੀਂ ਆ ਰਿਹਾ। ਮਹਾਰਾਜ ਕਹਿਣ ਲੱਗੇ ਕਿ ਸਾਡਾ ਪਰਨਾ ਲਾਹ ਕੇ ਲਿਆ, ਸਾਡੇ ਲੱਕ ਨਾਲ ਬੰਨ੍ਹ ਦੇ। ਰਾਜਾ ਪਰਨਾ ਲੈ ਆਇਆ। ਜਦੋਂ ਲੱਕ ਦੁਆਲੇ ਬੰਨਣ ਲੱਗਿਆ ਤਾਂ ਪਰਨਾ ਹੱਥ ਵਿਚ ਹੀ ਆ ਜਾਂਦਾ ਹੈ। ਤਿੰਨ ਚਾਰ ਵਾਰ ਇਸ ਤਰ੍ਹਾਂ ਕੀਤਾ ਪਰ ਪਰਨਾ ਮਹਾਰਾਜ ਦੇ ਲੱਕ ਨਾਲ ਨਹੀਂ ਬੰਨ੍ਹ ਹੁੰਦਾ, ਲੱਕ ਦਿਸਦਾ ਹੈ। ਰਾਜਾ ਹੈਰਾਨ ਹੋਈ ਜਾਂਦਾ ਹੈ ਕਿ ਪਰਨਾ ਲੱਕ ਨਾਲ ਬੰਨ੍ਹ ਨਹੀਂ ਹੁੰਦਾ। ਕਹਿਣ ਲੱਗਿਆ ਕਿ ਮਹਾਰਾਜ! ਦੇਖਣ ਨੂੰ ਤਾਂ ਤੁਸੀਂ ਦਿਖਦੇ ਹੋਂ, ਨਾ ਤੁਸੀਂ ਛੂਹ ਹੁੰਦੇ ਹੋ, ਨਾ ਹੀ ਪਰਨਾ ਲੱਕ ਨਾਲ ਰੁਕਦਾ ਹੈ। ਮਹਾਰਾਜ ਨੇ ਸਮਝਾਇਆ ਕਿ ਇਸ ਨੂੰ ਯੋਗ ਮਾਇਆ ਦਾ ਸਰੀਰ ਕਹਿੰਦੇ ਨੇ। ਸਰੀਰ ਦਿਸਦਾ ਹੈ ਪਰ ਹੁੰਦਾ ਕੁਝ ਨਹੀਂ। ਸੰਸਾਰ ਤਾਰਨ ਲਈ ਉਹ ਖੇਵਟ ਹੋਇਆ ਕਰਦੇ ਨੇ, ਮਲਾਹ ਹੋਇਆ ਕਰਦੇ ਨੇ। ਪੀਰ ਪੈਗੰਬਰ ਔਲੀਏ ਹੁੰਦੇ ਨੇ, ਅਵਤਾਰ ਹੁੰਦੇ ਨੇ, ਉਹ ਇਥੇ ਕੋਈ ਮਿਸ਼ਨ ਪੂਰਾ ਕਰਨ ਲਈ ਆਉਂਦੇ ਹਨ, ਮਿਸ਼ਨ ਪੂਰਾ ਕਰਕੇ ਚਲੇ ਜਾਂਦੇ ਹਨ, ਉਨ੍ਹਾਂ ਦੇ ਜੋ ਅਨੁਆਈ ਮੰਨਣ ਵਾਲੇ ਹੁੰਦੇ ਨੇ, ਜਦੋਂ ਉਨ੍ਹਾਂ ਦੀ ਤਾਲੀਮ ਨੂੰ ਗਲਤ ਕਰਕੇ, ਆਪਣੀ ਮਰਜ਼ੀ ਦੇ ਅਨੁਸਾਰ ਉਲਟ ਪੁਲਟ ਅਨਰਥ ਕਰਨਗੇ, ਅਨਰਥ ਕਰਕੇ ਸਮਾਜ ਦੇ ਵਿਚ ਫਿਰ ਹਨ੍ਹੇਰਾ ਪਾਉਣਗੇ ਜਿਸ ਹਨ੍ਹੇਰੇ ਵਿਚੋਂ ਉਨ੍ਹਾਂ ਨੇ ਕੱਢੇ ਸੀ, ਹਨ੍ਹੇਰਾ ਪੈਣ ਨਾਲ ਉਹ ਫਿਰ ਪਾਪ ਕਰਨਗੇ ਪਰਮਾਰਥ ਵਾਸਤੇ, ਪਰਮਾਰਥ ਦਾ ਪਾਪ ਕਰਨ ਵਾਲੇ ਤੋਂ ਤਾਂ ਧਰਮਰਾਜਾ ਵੀ ਡਰਦਾ ਹੈ ਕਿ ਮੈਂ ਇਹਦੇ ਵਾਸਤੇ ਕਿਹੜਾ ਨਰਕ ਬਣਾਵਾਂ। ਇਹ ਧਰਮ ਦੀਆਂ ਗੱਲਾਂ ਕਰਦਾ ਹੈ ਪਰ ਕਰਦਾ ਪਾਪ ਹੈ, ਧਰਮ ਦੇ ਨਾਂ ਤੇ ਬੰਦੇ ਮਾਰ ਰਿਹਾ ਹੈ ਤਕਲੀਫਾਂ ਦੇ ਰਿਹਾ ਹੈ ਪਰ ਸਮਝਦਾ ਹੈ ਕਿ ਮੈਂ ਧਰਮ ਕਰ ਰਿਹਾ ਹਾਂ। ਮਹਾਰਾਜ ਦਸਵੇਂ ਪਾਤਸ਼ਾਹ ਵੀ ਕਹਿੰਦੇ ਨੇ ਕਿ ਧਰਮਰਾਜਾ ਵੀ ਡਰ ਜਾਂਦਾ ਹੈ – ਪਰਮਾਰਥ ਦੇ ਪਾਪੀਆਂ ਤੋਂ। ਉਹ ਐਨੇ ਗਲਤ ਹੋ ਜਾਂਦੇ ਨੇ, ਐਨੀਆਂ ਗਲਤ ਗੱਲਾਂ ਕਰਦੇ ਨੇ ਕਿ ਅਕਾਲ ਪੁਰਖ ਵਲੋਂ ਉਨ੍ਹਾਂ ਦੇ ਪੀਰ ਪੈਗੰਬਰ ਗੁਰੂ ਨੂੰ ਫਿਰ ਉਲਾਂਭਾ ਮਿਲਦਾ ਹੈ ਕਿ ਇਹੋ ਕੁਝ ਕਰਨ ਵਾਸਤੇ ਤੈਨੂੰ ਸੰਸਾਰ ਤੇ ਭੇਜਿਆ ਸੀ? ਆਹੀ ਕੁਝ ਦਸ ਕੇ ਆਇਆ ਹੈਂ, ਸੰਸਾਰ ਨੂੰ? ਗੁਰੂ ਦਸ਼ਮੇਸ਼ ਪਿਤਾ ਨੂੰ ਇਹੋ ਹੀ ਕਿਹਾ ਸੀ ਅਕਾਲ ਪੁਰਖ ਨੇ ਕਿ ਆਪ ਤੋਂ ਪਹਿਲਾਂ ਮੈਂ ਬਹੁਤ ਭੇਜੇ ਸੰਸਾਰ ਤੇ, ਪਰ ਸਭ ਮੈਂ-ਮੈਂ ਕਰਕੇ ਆ ਗਏ, ਆਪਣੀ-ਆਪਣੀ ਪੂਜਾ ਕਰਾ ਕੇ ਆ ਗਏ। ਆਪਣੇ ਆਪ ਨੂੰ ਰੱਬ ਕਹਾ ਕੇ ਆ ਗਏ ਕਿ ਮੈਂ ਹੀ ਰੱਬ ਹਾਂ, ਹੋਰ ਕੋਈ ਪਾਰਬ੍ਰਹਮ ਪ੍ਰਮੇਸ਼ਰ ਨਹੀਂ ਹੈ। ਸੱਚਾ ਗਿਆਨ ਨਹੀਂ ਕਿਸੇ ਨੇ ਵੀ ਦਿਤਾ। ਜੋ ਉਨ੍ਹਾਂ ਦੇ ਅਨੁਆਈ ਸੀ ਉਹ ਭੁੱਲ ਗਏ, ਕਰਮਕਾਂਡਾਂ ਵਿਚ ਪੈ ਗਏ, ਗਲਤ ਗੱਲਾਂ ਵਿਚ ਪੈ ਗਏ। ਫਿਰ ਰਾਜੇ ਨੇ ਸਵਾਲ ਕੀਤਾ ਕਿ ਉਨ੍ਹਾਂ ਨੂੰ ਫਿਰ ਸਜ਼ਾ ਕੀ ਮਿਲਦੀ ਹੈ? ਗੁਰੂ ਮਹਾਰਾਜ ਨੇ ਦਸਿਆ ਕਿ ਜੀਵਾਂ ਨੂੰ ਤਾਂ ਸਜ਼ਾ ਘੱਟ ਮਿਲਦੀ ਹੈ, ਕਿਸੇ ਨੇ ਕੋਈ ਪਾਪ ਕੀਤਾ ਹੈ ਤਾਂ ਉਸ ਦੀ ਸਜ਼ਾ ਛੇਤੀ ਹੀ ਮੁੱਕ ਜਾਂਦੀ ਹੈ। ਜਿਹੜਾ ਪਾਪ ਕਾਰਕ ਪੁਰਸ਼ ਕਰਦੇ ਨੇ, ਸੰਤ ਕਰਦੇ ਨੇ, ਉਹਦੀ ਮਿਆਦ ਬਹੁਤ ਲੰਮੀ ਹੁੰਦੀ ਹੈ। ਇਕ ਕਲਪ ਭਰ ਚਾਰ ਅਰਬ 32 ਕਰੋੜ ਸਾਲ ਅਕਾਲ ਪੁਰਖ ਦੀ ਸਾਕਾਰ ਦਰਗਾਹ ਦੇ ਸਾਮ੍ਹਣੇ ਦੋਵੇਂ ਹੱਥ ਜੋੜ ਕੇ ਸਿਰ ਨੀਵਾਂ ਕਰਕੇ ਖੜ੍ਹਨਾ ਪੈਂਦਾ ਹੈ। ਇਹ ਸਜ਼ਾ ਦਿਤੀ ਹੋਈ ਹੈ ਅਕਾਲ ਪੁਰਖ ਨੇ ਕਿਉਂਕਿ ਉਨ੍ਹਾਂ ਦੀ ਸਿਖਿਆ ਨੇ ਭਰਮ ਪੈਦਾ ਕਰਕੇ ਕਰੋੜਾਂ ਜੀਵਾਂ ਨੂੰ ਕੁਰਾਹੇ ਪਾ ਦਿਤਾ ਹੁੰਦਾ ਹੈ। ਗੁਰਮਤਿ ਦੇ ਵਿਚ ਕਿਤੇ ਵੀ 'ਮੈਂ' ਨਹੀਂ ਆਉਂਦਾ, ਕਿਸੇ ਥਾਂ ਤੇ ਨਹੀਂ ਆਉਂਦਾ ਕਿ ਗੁਰੂ ਨਾਨਕ ਦੀ ਪੂਜਾ ਕਰੋ, ਗੁਰੂ ਨਾਨਕ ਨੇ ਤਾਂ ਅਕਾਲ ਪੁਰਖ ਦੇ ਲੜ ਲਾਇਆ ਹੈ। ਗੁਰੂ ਦਸ਼ਮੇਸ਼ ਪਿਤਾ ਜੀ ਦਾ ਫੁਰਮਾਨ ਹੈ –

***ਬਿਨ ਕਰਤਾਰ ਨ ਕਿਰਤਮ ਮਾਨੋ।***

ਨਾਮ ਤੇ ਰੂਪ ਵਾਲੇ ਨੂੰ ਨਹੀਂ ਮੰਨਣਾ। ਜਿਹਦਾ ਨਾਮ ਤੇ ਰੂਪ ਨਹੀਂ ਹੈ ਉਸ ਅਕਾਲ ਪੁਰਖ ਨੂੰ ਮੰਨਣਾ ਹੈ। ਇਸ ਤਰ੍ਹਾਂ ਸੰਸਾਰ ਦੇ ਅੰਦਰ –

***ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ॥***

***ਪੰਨਾ – 488***

ਉਨ੍ਹਾਂ ਦੇ ਸਰੀਰ ਕੁਝ ਤਾਂ ਜਾਲ ਦਿਤੇ ਤੇ ਕੁਝ ਤੇਰੇ ਕੋਲ ਕਬਰਾਂ ਵਿਚ ਪਏ ਨੇ ਤੇ ਜਿਹੜਾ ਪੰਛੀ ਸੀ ਜੀਵ ਆਤਮਾ ਉਹ ਉਡ ਗਿਆ ਅਤੇ ਅਕਾਲ ਪੁਰਖ ਦੀ ਦਰਗਾਹ ਵਿਚ ਖੜ੍ਹਾ ਉਲਾਂਭੇ ਸਹਿ ਰਿਹਾ ਹੈ, ਉਲਾਂਭੇ ਮਿਲਦੇ ਨੇ ਉਸ ਜੀਵ ਨੂੰ। ਸੰਸਾਰ ਦੇ ਅੰਦਰ ਅੱਜ ਤਕ ਤਾਂ ਕੋਈ ਰਿਹਾ ਨਹੀਂ, ਨਾ ਕੋਈ ਰਹੇਗਾ। ਰਹਿਣ ਵਾਲੀ ਚੀਜ਼ ਕੇਵਲ ਇਕ ਨਾਮ ਹੈ, ਪਰਮੇਸ਼ਰ ਦਾ ਨਾਮ ਜਿਸ ਦਾ ਕਦੇ ਵੀ ਅਭਾਵ ਨਹੀਂ ਹੋਇਆ ਕਰਦਾ। ਸੰਸਾਰ ਦੀ ਉਤਪਤੀ ਹੀ ਨਾਮ ਤੋਂ ਹੋਈ ਹੈ। ਸਮਾਂ ਤਾਂ ਵੱਡਿਆਂ-ਵੱਡਿਆਂ ਨੂੰ ਮੇਟ ਦਿੰਦਾ ਹੈ। ਸਮਾਂ ਲੰਘਦਾ ਤੁਰਿਆ ਜਾਂਦਾ ਹੈ। ਸਤਿਜੁਗ ਲੰਘ ਗਿਆ, ਤ੍ਰੇਤਾ ਲੰਘ ਗਿਆ, ਦੁਆਪਰ ਲੰਘ ਗਿਆ, ਇਸੇ ਤਰ੍ਹਾਂ ਕਲਜੁੱਗ ਨੇ ਲੰਘ ਜਾਣਾ ਹੈ, ਪਤਾ ਹੀ ਨਹੀਂ ਰਹਿਣਾ। ਕ੍ਰੋੜਾਂ ਸਾਲ ਲੰਘ ਜਾਣੇ ਨੇ, ਕਿਸੇ ਦਾ ਨਾਮ ਨਿਸ਼ਾਨ ਵੀ ਨਹੀਂ ਰਹਿਣਾ, ਕੋਈ culture (ਸਭਿਅਤਾ) ਨਹੀਂ ਰਹਿਣੀ। ਪਤਾ ਨਹੀਂ ਮੁੜ ਕੇ ਕਿਸ ਤਰ੍ਹਾਂ ਦੀ ਦੁਨੀਆਂ ਆਵੇ, ਕਿਸ ਤਰ੍ਹਾਂ ਦੇ ਲੋਕ ਆਉਣ, ਕਿਸ ਤਰ੍ਹਾਂ ਦੇ ਮਹਾਂਪੁਰਸ਼ ਆਉਣ, ਕਿਸ ਤਰ੍ਹਾਂ ਦੀ ਉਨ੍ਹਾਂ ਦੀ ਸੋਚ ਹੋਵੇ, ਕੀ ਉਨ੍ਹਾਂ ਦਾ ਉਪਦੇਸ਼ ਹੋਵੇ ਕੁਛ ਪਤਾ ਨਹੀਂ। ਸੋ ਕੋਈ ਵੀ ਗੱਲ ਸਥਿਰ ਨਹੀਂ ਰਿਹਾ ਕਰਦੀ। ਇਹ ਸੰਸਾਰ ਪ੍ਰਮੇਸ਼ਰ ਨੇ ਬਣਾਇਆ ਹੀ ਇਸ ਤਰ੍ਹਾਂ ਦੇ ਨਾਲ ਹੈ ਜਿਵੇਂ ਸੁਪਨਾ ਹੁੰਦਾ ਹੈ –

***ਧਾਰਨਾ – ਜਗ ਜੀਵਨ ਐਸਾ ਜੀ,***
***ਸੁਪਨੇ ਜੈਸਾ, ਸੁਪਨੇ ਜੈਸਾ – 2, 2.***
***ਸੁਪਨੇ ਜੈਸਾ, ਸੁਪਨੇ ਜੈਸਾ – 2, 2.***
***ਜਗ ਜੀਵਨ ਐਸਾ ਜੀ,.......2***

***ਜਗਿ ਜੀਵਨੁ ਐਸਾ ਸੁਪਨੇ ਜੈਸਾ.......॥ਪੰਨਾ – 482***

ਸੁਪਨੇ ਦੀ ਮਿਆਦ ਕੇਵਲ 12 ਸੈਕਿੰਡ ਦੀ ਹੋਇਆ ਕਰਦੀ ਹੈ। ਸਾਧ ਸੰਗਤ ਜੀ! ਸੁਪਨੇ ਵਰਗਾ ਹੀ ਇਹ ਸੰਸਾਰ ਹੈ।

***ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥***
***ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥***

***ਪੰਨਾ – 808***

ਜੋ ਕੁਝ ਸਾਨੂੰ ਦਿਸਦਾ ਹੈ, ਇਹ ਸੁਪਨਾ ਵੱਡਾ ਹੈ, ਰਾਤ ਦਾ ਸੁਪਨਾ ਛੋਟਾ ਹੈ ਪਰ ਹੈ ਸੁਪਨਾ ਹੀ। ਜਦੋਂ ਗਿਆਨ ਹੋ ਗਿਆ, ਫੇਰ ਸੋਝੀ ਪੈਂਦੀ ਹੈ ਕਿ ਇਹ ਤਾਂ ਸੁਪਨੇ ਨਾਲ ਹੀ



Sri Satguru Jagjit Singh Ji eLibrary NamdhariElibrary@gmail.com

ਚਿਤ ਲਾਇਆ ਹੋਇਆ ਹੈ -

***ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥***
***ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ॥***

***ਪੰਨਾ - 707***

***ਧਾਰਨਾ - ਲਾ ਲਿਆ ਮੂਰਖਾ,***
***ਚਿਤ ਨਾਲ ਸੁਪਨੇ ਦੇ - 2, 2.***
***ਨਾਲ ਸੁਪਨੇ ਦੇ, ਚਿਤ ਨਾਲ ਸੁਪਨੇ ਦੇ-2, 2***
***ਲਾ ਲਿਆ ਮੂਰਖਾ,........2***

ਕਿਸੇ ਨੂੰ ਸੁਪਨਾ ਆ ਜਾਵੇ, ਸੁਪਨੇ ਵਿਚ ਉਹ ਰਾਜਾ ਬਣ ਜਾਵੇ ਜਾਂ ਗਰੀਬ ਹੋ ਜਾਵੇ, ਮੁੜ ਕੇ ਉਸੇ ਤਰ੍ਹਾਂ ਦਾ ਅਭਾਸ ਉਸ ਦੇ ਅੰਦਰ ਆ ਜਾਵੇ ਤਾਂ ਲੋਕ ਉਸ ਨੂੰ ਮੂਰਖ ਆਖਦੇ ਹਨ।

ਇਕ ਵਾਰੀ ਇਕ ਭੜਭੂੰਜਾ ਇਕ ਨਗਰ ਵਿਚ ਰਹਿੰਦਾ ਸੀ। ਇਕ ਰਾਜਾ ਇਕ ਦਿਨ ਉਸ ਨਗਰ ਵਿਚ ਆ ਗਿਆ। ਉਸ ਭੜਭੂੰਜੇ ਦੇ ਮਨ ਵਿਚ ਆਇਆ ਕਿ ਦੇਖਣਾ ਚਾਹੀਦਾ ਹੈ ਕਿ ਰਾਜੇ ਲੋਕ ਕਿਵੇਂ ਰਹਿੰਦੇ ਨੇ, ਕਿਵੇਂ ਖਾਂਦੇ ਪੀਂਦੇ ਨੇ, ਕਿਵੇਂ ਸੌਂਦੇ ਨੇ, ਕਿਵੇਂ ਗੱਲਾਂ ਕਰਦੇ ਨੇ। ਪਿਛਲੇ ਸਮਿਆਂ ਅੰਦਰ ਰਾਜੇ ਮਹਾਰਾਜਿਆਂ ਨੂੰ ਮਿਲਣਾ ਤਾਂ ਕੀ, ਉਨ੍ਹਾਂ ਦੇ ਦਰਸ਼ਨ ਤਕ ਵੀ ਨਹੀਂ ਸੀ ਕੋਈ ਕਰ ਸਕਿਆ ਕਰਦਾ, ਰਾਜੇ ਤੋਂ ਇਨ੍ਹਾਂ ਲੋਕਾਂ ਨੂੰ ਦੂਰ ਰੱਖਿਆ ਜਾਂਦਾ ਸੀ ਕਿਉਂਕਿ ਇਕ ਪੁਰਖੀ ਰਾਜ ਦੇ ਅੰਦਰ ਡਰ ਹੁੰਦਾ ਹੈ, ਡਰ ਕਰਕੇ ਨੇੜੇ ਨਹੀਂ ਸੀ ਆਉਣ ਦਿੰਦੇ ਕਿਸੇ ਨੂੰ। ਰਾਜਾ ਇਕ ਬਾਗ ਵਿਚ ਠਹਿਰਿਆ ਹੋਇਆ ਸੀ। ਭੜਭੂੰਜਾ ਇਕ ਉਚੇ ਦਰਖਤ ਤੇ ਚੜ੍ਹ ਕੇ ਛੁਪ ਕੇ ਬੈਠ ਗਿਆ। ਉਥੋਂ ਰਾਜੇ ਦੀ ਸਾਰੀ ਕਿਰਿਆ ਦੇਖਦਾ ਰਿਹਾ; ਕਿਵੇਂ ਰਾਣੀਆਂ ਨਾਲ ਗੱਲਾਂ ਕਰਦਾ ਹੈ, ਕਿਵੇਂ ਤੁਰਦਾ ਫਿਰਦਾ ਹੈ ਆਦਿ। ਸਾਰਾ ਕੁਝ ਦੇਖ ਕੇ ਉਸ ਨੂੰ ਪਰਪੱਕ ਹੋ ਗਿਆ ਕਿ ਜੇ ਮੈਂ ਰਾਜਾ ਬਣ ਜਾਵਾਂ ਤਾਂ ਮੇਰੀ ਕਿਸਮਤ ਕਿੰਨੀ ਪਲਟ ਜਾਵੇ। ਹਰ ਵਕਤ ਇਹੀ ਗੱਲ ਸੋਚਦਾ ਰਿਹਾ ਕਰੇ। ਇਕ ਦਿਨ ਦੁਪਹਿਰ ਦਾ ਸਮਾਂ ਸੀ, ਗਾਹਕ ਕੋਈ ਆਇਆ ਨਾ, ਛੋਲੇ ਵੇਚਦਾ-ਵੇਚਦਾ ਸੌਂ ਗਿਆ। ਸੁੱਤੇ ਪਏ ਨੂੰ ਸੁਪਨਾ ਆ ਗਿਆ ਕਿ ਮੈਂ ਰਾਜਾ ਬਣ ਗਿਆ। ਜਿੰਨੀਆਂ ਸਹੂਲਤਾਂ ਰਾਜੇ ਨੂੰ ਹੁੰਦੀਆਂ ਹਨ, ਉਹ ਸਾਰੀਆਂ ਮਿਲ ਗਈਆਂ, ਰਾਣੀਆਂ ਮਿਲ ਗਈਆਂ। ਜਿਸ ਤਰ੍ਹਾਂ ਦਾ ਅਧਿਆਸ ਪੱਕਿਆ ਹੋਇਆ ਸੀ, ਉਸੇ ਤਰ੍ਹਾਂ ਨਾਲ ਸੁਪਨੇ ਵਿਚ ਕਰਨ ਲਗ ਗਿਆ। ਜਦੋਂ ਜਾਗ ਆਈ ਤਾਂ ਜੋ ਸੁਪਨੇ ਵਿਚ ਵਾਪਰਿਆ ਸੀ, ਅਧਿਆਸ ਪੱਕਣ ਕਰਕੇ ਉਹੋ ਕੁਝ ਦੇਖ ਰਿਹਾ ਹੈ। ਇਤਨੇ ਨੂੰ ਇਕ ਗਾਹਕ ਆ ਗਿਆ ਤੇ ਕਹਿਣ ਲੱਗੇ, "ਓ ਭੜਭੂੰਜੇ ਮੈਨੂੰ ਇਕ ਪੈਸੇ ਦੇ ਛੋਲੇ ਦੇਹ।" ਉਸ ਨੇ ਦੋ ਤਿੰਨ ਵਾਰ ਕਿਹਾ ਪਰ ਉਹ ਬੋਲੇ ਹੀ ਨਾ। ਇਤਨੇ ਨੂੰ ਆਵਾਜ਼ ਸੁਣ ਕੇ ਅੰਦਰੋਂ ਉਸ ਦੇ ਘਰ ਵਾਲੀ ਆ ਗਈ। ਕਹਿੰਦੀ, ਤੂੰ ਉਠਦਾ ਕਿਉਂ ਨਹੀਂ, ਮਸਾਂ ਗਾਹਕ ਆਇਆ ਹੈ ਦੁਪਹਿਰ ਨੂੰ। ਉਸ ਨੇ ਫੇਰ ਵੀ ਨਾ ਸੁਣਿਆ ਕਿ ਇਹ ਕਿਸੇ ਭੜਭੂੰਜੇ ਨੂੰ ਕਹਿ ਰਹੇ ਹਨ, ਮੈਂ ਤਾਂ ਰਾਜਾ ਹਾਂ। ਉਸ ਭੜਭੂੰਜੇ ਨੂੰ ਰਾਜੇ ਦਾ ਅਧਿਆਸ ਪੱਕ ਗਿਆ। ਇਤਨੇ ਨੂੰ ਜਦੋਂ ਉਹ ਨਾ ਉਠਿਆ ਤਾਂ ਉਸਦੀ ਘਰ ਵਾਲੀ ਨੇ ਲੱਤ ਮਾਰੀ। ਕਹਿਣ ਲੱਗਿਆ, "ਕੌਣ ਹੈ, ਪਕੜੋ ਇਸਨੂੰ।" ਘਰਵਾਲੀ ਕਹਿੰਦੀ, ਇਥੇ ਕੌਣ ਹੈ - ਇਕ ਮੈਂ ਹਾਂ, ਇਕ ਤੂੰ ਹੈਂ, ਇਕ ਗਾਹਕ ਖੜ੍ਹਾ ਹੈ। ਕਹਿੰਦਾ ਤੂੰ ਤਾਂ ਮੇਰਾ ਰਾਜ ਹੀ ਖਤਮ ਕਰ ਦਿਤਾ, ਮੈਂ ਤਾਂ ਰਾਜਾ ਬਣਿਆ ਹੋਇਆ ਸੀ, ਸਾਰੀਆਂ ਸਹੂਲਤਾਂ ਸਨ ਮੇਰੇ ਕੋਲ। ਮਹਾਰਾਜ ਕਹਿੰਦੇ, ਇਸੇ ਤਰ੍ਹਾਂ ਇਹ ਸੰਸਾਰ ਇਕ ਸੁਪਨਾ ਹੈ।

***ਜਗਿ ਜੀਵਨੁ ਐਸਾ ਸੁਪਨੇ ਜੈਸਾ.......॥ ਪੰਨਾ - 482***

ਇਹਨੂੰ ਕਿਉਂ ਪੱਕਾ ਕਰਕੇ ਮੰਨੀਂ ਬੈਠਾ ਹੈਂ, ਇਹ ਤਾਂ ਰਹਿਣਾ ਨਹੀਂ, ਇਥੋਂ ਸਭ ਨੇ ਚਲੇ ਜਾਣਾ ਹੈ। ਅੱਜ ਤਕ ਸੰਸਾਰ ਤੇ ਕੋਈ ਰਿਹਾ ਨਹੀਂ, ਕਾਲ ਕਿਸੇ ਦਾ ਲਿਹਾਜ਼ ਨਹੀਂ ਕਰਿਆ ਕਰਦਾ। ਜਦੋਂ ਉਸ ਨੇ ਆਉਣਾ ਹੈ, ਆ ਹੀ ਜਾਣਾ ਹੈ।

**L L L L L L L**

---

(ਪੰਨਾ 14 ਦੀ ਬਾਕੀ)

ਰਸ ਪਰੀਪੂਰਨ ਰਹਿੰਦੇ ਹਨ, ਉਨ੍ਹਾਂ ਦੀ ਆਪਣੀ ਸ਼ਕਤੀ ਰਾਹੀਂ ਆਪੇ ਰਚੀ ਖੇਲ੍ਹ ਕਰਕੇ ਵਖਰੇ-ਵਖਰੇ ਵਜੂਦ ਨਜ਼ਰ ਆ ਰਹੇ ਹਨ। ਪਰ ਇਹ ਹਰਕਤ ਤਾਂ ਹੀ ਕਰਦੇ ਹਨ ਜਦੋਂ ਉਸ ਸ਼ਕਤੀ ਜਿਸ ਨੂੰ ਪ੍ਰਮਾਤਮਾ ਕਹਿੰਦੇ ਹਨ ਦਾ ਸੰਜੋਗ ਹੁੰਦਾ ਹੈ। ਉਸ ਸ਼ਕਤੀ ਨੂੰ ਤੂੰ ਅਕਾਸ਼ ਸਮਝ ਲੈ। ਪਰ ਇਹ ਗਲਤੀ ਨਾ ਕਰੀ ਅਕਾਸ਼ ਤਾਂ ਨਿਰਜਿੰਦ ਹੈ, ਉਹ ਸ਼ਕਤੀ ਜਿੰਦ ਹੈ। ਉਹ ਸਤਿ ਹੈ, ਚੇਤਨ ਹੈ ਅਤੇ ਪੂਰੀ ਤਰ੍ਹਾਂ ਅਨੰਦ ਹੈ। ਉਹ ਨਿਰਾ ਹੀ ਪਿਆਰ ਹੈ। ਝੱਟ ਹੀ ਬੋਲ ਉਠੀ ਕਿ ਐ ਭਲੇ ਪੁਰਸ਼! ਕਿਤੇ ਉਹ ਇਹੀ ਪਿਆਰ ਤਾਂ ਨਹੀਂ ਹੈ ਜਿਸ ਨੂੰ ਮੇਰੇ ਮਾਂ ਬਾਪ ਕਹਿ ਰਹੇ ਹਨ ਕਿ ਤੈਨੂੰ ਉਸ ਪ੍ਰਦੇਸੀ ਨਾਲ ਪਿਆਰ ਹੋ ਗਿਆ। ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਰਾਜਕੁਮਾਰੀ! ਤੂੰ ਜੋ ਆਪਣੇ ਮਾਂ ਬਾਪ ਦੀ ਗੱਲ ਕਰਦੀ ਹੈਂ, ਇਸ ਪਿਆਰ ਵਿਚ ਗਰਜ ਛੁਪੀ ਹੁੰਦੀ ਹੈ ਇਸ ਵਿਚ ਲਾਭ ਤੇ ਹਿਤ ਛੁਪੇ ਹੋਏ ਹੁੰਦੇ ਹਨ ਜਿਨ੍ਹਾਂ ਦਾ ਪਤਾ ਨਹੀਂ ਲਗਦਾ। ਇਹ ਹੈ ਤਾਂ ਪਿਆਰ ਹੀ, ਪਰ ਪਿਆਰ ਦਾ ਸਭ ਤੋਂ ਹੇਠਲਾ ਡੰਡਾ ਹੈ ਜਿਸਨੂੰ ਅਸੀਂ ਮੋਹ ਕਹਿੰਦੇ ਹਾਂ। ਜਿਸ ਪਿਆਰ ਦੀ ਤੂੰ ਗੱਲ ਕਰਦੀ ਹੈਂ ਇਹ ਸਚਮੁਚ ਹੀ ਪਿਆਰ ਹੈ ਕਿਉਂਕਿ ਮੈਂ ਇਕ ਗਰੀਬ ਬੰਦਾ, ਜ਼ਖਮੀ ਹਾਲਤ ਵਿਚ ਜਿਸ ਦਾ ਮਾਇਕ ਤੌਰ ਤੇ ਤੁਹਾਡੇ ਨਾਲ ਕੋਈ ਮੁਕਾਬਲਾ ਨਹੀਂ, ਤੁਹਾਡੇ ਘਰ ਵਿਚ ਕਿੰਨੇ ਦਿਨਾਂ ਤੋਂ ਪਿਆ ਹਾਂ। ਫੇਰ ਤੂੰ ਮੇਰੀ ਸੇਵਾ ਕਰਦੀ ਹੈਂ ਅਤੇ ਸੇਵਾ ਕਰਦੇ ਕਰਦੇ ਕਈ ਵਾਰੀ ਤੇਰੇ ਨੇਤਰਾਂ ਵਿਚੋਂ ਜਲ ਆ ਜਾਂਦਾ ਹੈ। ਇਹ ਅਫਸੋਸ ਦੇ ਹੰਝੂ ਨਹੀਂ ਹੋਇਆ ਕਰਦੇ ਇਹ ਉਨ੍ਹਾਂ ਤੋਂ ਵਖਰੇ ਹੋਇਆ ਕਰਦੇ ਹਨ। ਇਹ ਇਕ ਪਿਆਰ ਦਾ ਰੂਪ ਹੈ। ਸੋ ਇਹੀ ਪਿਆਰ ਸਾਰੇ ਸੰਸਾਰ ਵਿਚ ਫੈਲਿਆ ਹੋਇਆ ਹੈ। ਉਹ ਪਿਆਰ ਰੂਪ ਹੋ ਕੇ ਹੀ ਜੀਵਾਂ ਨੂੰ ਸੰਭਾਲ ਰਿਹਾ ਹੈ। ਮੈਂ ਵੀ ਉਸ ਦੇ ਪਿਆਰ ਵਿਚ ਬੱਝਿਆ ਹੋਇਆ ਹਾਂ। ਮੈਂ ਇਸ ਪਿਆਰ ਰੂਪ ਵਾਹਿਗੁਰੂ ਦੇ ਸਤਿਗੁਰੂ ਗੁਰੂ ਨਾਨਕ ਪਾਤਸ਼ਾਹ ਜੋ ਸੰਸਾਰ ਦਾ ਉਧਾਰ ਕਰ ਰਹੇ ਹਨ, ਨੂੰ ਪਿਆਰ ਕਰਦਾ ਹਾਂ। ਜੇ ਤੂੰ ਉਨ੍ਹਾਂ ਨੂੰ ਪਿਆਰ ਨਾਲ ਖਿਚੇਂ ਤਾਂ ਤੈਨੂੰ ਪਤਾ ਲਗੇ ਕਿ ਉਹ ਤਾਂ ਨਿਰਾ ਹੀ ਪਿਆਰ ਹਨ, ਮੇਰਾ ਪਿਆਰ ਤਾਂ ਕੁਝ ਵੀ ਨਹੀਂ, ਉਹ ਵਜੂਦ ਹੀ ਪਿਆਰ ਦਾ ਹਨ। ਤੈਨੂੰ ਮੈਥੋਂ ਭੀ ਵਧ ਪਿਆਰੇ ਲਗਣਗੇ। ਉਹ ਨਿਰਾ ਪਿਆਰ ਹੀ ਹਨ।

***'ਚਲਦਾ'***

**L L L L L L L**

# ਲਿਵ ਲਗਾ ਕੇ ਅੰਤਰ ਸੰਗਠਨ ਕਰਨਾ

***ਡਾ. ਵੇਦ ਭਾਰਤੀ ਜੀ***

*(ਲੜੀ ਜੋੜਨ ਲਈ ਦੇਖੋ ਦਸੰਬਰ ਅੰਕ, ਪੰਨਾ - 64)*

ਸੰਸਕ੍ਰਿਤ ਦੀ ਇਕ ਪੁਸਤਕ ਹੈ, ਯੋਗ ਵਸ਼ਿਸ਼ਟ। ਇਹ ਸੰਸਾਰ ਦੀ ਸਭ ਤੋਂ ਸੋਹਣੀ ਸੰਗੀਤਮਈ ਦਾਰਸ਼ਨਕ ਕਾਵਿ ਹੈ, ਇਹ ਰਾਮ ਚੰਦਰ ਜੀ ਦੇ ਬਾਰੇ ਹੈ ਪਰ ਇਹ ਰਮਾਇਣ ਨਹੀਂ। ਸੋਲਾਂ ਸਾਲ ਦੀ ਉਮਰ ਵਿਚ ਰਾਮ ਚੰਦਰ ਜੀ ਸਿਧਾਰਥ ਜੋ ਪਿਛੋਂ ਬੁੱਧ ਕਹਿਲਵਾਉਣ ਲੱਗੇ ਉਨ੍ਹਾਂ ਦੀ ਤਰ੍ਹਾਂ ਬਹੁਤ ਉਦਾਸ ਹੋ ਗਏ, ਮਨ ਚਿਤ ਬਹੁਤ ਦੁਖੀ ਹੋ ਗਿਆ, ਸੋਚਦੇ ਹਨ ਇਹ ਸੰਸਾਰ ਕੀ ਹੈ? ਮੈਂ ਕੀ ਹਾਂ? ਮੈਂ ਕੌਣ ਹਾਂ? ਮੈਂ ਇਥੇ ਸੰਸਾਰ ਵਿਚ ਕੀ ਕਰਨ ਆਇਆ ਹਾਂ? ਇਹ ਸੋਚ ਕੇ ਉਹ ਸੌਂ ਨਹੀਂ ਸਕਦੇ, ਖਾ ਪੀ ਨਹੀਂ ਸਕਦੇ ਹਰ ਸਮੇਂ ਇਹ ਪ੍ਰਸ਼ਨ ਚਿੰਨ ਉਨ੍ਹਾਂ ਦੇ ਸਾਮ੍ਹਣੇ ਰਹਿੰਦੇ ਹਨ ਤੇ ਉਹ ਬਹੁਤ ਪਰੇਸ਼ਾਨ ਹਨ। ਇਹ ਸਭ ਕੁਝ ਦੇਖ ਕੇ ਗੁਰੂ ਵਸ਼ਿਸ਼ਟ ਜੀ ਨੂੰ ਬੁਲਾਇਆ ਜਾਂਦਾ ਹੈ, ਵਸ਼ਿਸ਼ਟ ਜੀ ਉਨ੍ਹਾਂ ਨੂੰ ਆਸ਼ਰਮ ਲੈ ਜਾਂਦੇ ਹਨ ਤੇ ਉਨ੍ਹਾਂ ਨੂੰ ਇਨ੍ਹਾਂ ਸਵਾਲਾਂ ਦੇ ਜਵਾਬ ਦਸਦੇ ਹਨ ਇਹ ਜਵਾਬ 26000 ਸਲੋਕਾਂ ਵਿਚ ਦਿਤੇ ਗਏ ਹਨ।

ਇਹ ਰਾਮ ਚੰਦਰ ਜੀ ਦੇ ਅੰਤਰ ਸਫਰ ਦੀ ਵਾਰਤਾਲਾਪ ਹੈ ਬਹੁਤ ਸੋਹਣੀ ਕਾਵਿ ਰਚਨਾ ਹੈ ਤੇ ਦਰਸ਼ਨ ਭਰਪੂਰ ਹੈ, ਨਿਰੋਲ ਫਿਲੋਸਫੀ ਹੈ। ਮਨ ਇਕ ਕੈਨਵਸ ਹੈ, ਮਨ ਇਕ ਪੇਂਟ ਕਰਨ ਵਾਲਾ ਬੁਰਸ਼ ਹੈ, ਮਨ ਹੀ ਆਪ ਪੇਂਟ ਕਰਨ ਵਾਲਾ ਪੇਂਟਰ ਹੈ, ਮਨ ਹੀ ਰੰਗ ਹੈ, ਮਨ ਹੀ ਇਕ ਤਸਵੀਰ ਹੈ, ਉਹ ਤਸਵੀਰ ਇਹ ਬ੍ਰਹਿਮੰਡ ਹੈ। ਜੇ ਮੋਮਬਤੀ ਦੀ ਤਸਵੀਰ ਬਣਾ ਦਿਤੀ ਜਾਵੇ ਉਹ ਚਾਨਣ ਨਹੀਂ ਦਿੰਦੀ, ਉਸ ਵਿਚ ਕਹਿੰਦੇ ਹਨ, ਰਾਮ ਤੂੰ ਆਪਣੇ ਆਪ ਨੂੰ ਕਾਗਜ਼ ਤੇ ਬਣਾਈ ਗਈ ਮੋਮਬੱਤੀ ਨਾ ਸੋਚ, ਮੋਮਬੱਤੀ ਦੀ ਤਸਵੀਰ ਨਾ ਬਣ, ਸਚਮੁੱਚ ਦੀ ਮੋਮਬੱਤੀ ਬਣ ਕੇ ਜਲ ਤੇ ਰੋਸ਼ਨੀ ਦੇ, ਲਾਟ ਬਣ, ਤੂੰ ਹੀ ਮੋਮਬੱਤੀ ਦੀ ਲਾਟ ਬਣਨਾ ਹੈ। ਜਦੋਂ ਆਤਮਾ ਨੂੰ ਪਤਾ ਹੈ ਉਹ ਕੀ ਹੈ, ਉਹ ਤਸਵੀਰ ਨਾਲੋਂ ਵੱਖ ਹੈ ਉਸ ਨੂੰ ਆਪਣੇ ਚਾਨਣ ਦਾ ਪਤਾ ਹੈ, ਉਸ ਆਤਮ ਦੇ ਚਾਨਣ ਨਾਲ ਹੀ, ਬ੍ਰਹਿਮੰਡ ਦੇਖਿਆ ਜਾ ਸਕਦਾ ਹੈ, ਹਨ੍ਹੇਰੇ ਕਮਰੇ ਵਿਚ ਲੱਗੀ ਤਸਵੀਰ ਜਿਹੀ ਹੋਈ, ਜਿਹੀ ਨਾ ਹੋਈ। ਉਸ ਦਾ ਕੋਈ ਮੰਤਵ ਨਹੀਂ, ਉਸ ਦੇ ਰੰਗ ਹਨ੍ਹੇਰੇ ਵਿਚ ਉਘੜਦੇ ਹੀ ਨਹੀਂ, ਪਤਾ ਹੀ ਨਹੀਂ ਲਗਦਾ, ਦੇਖਣ ਵਾਲਾ ਉਸ ਨੂੰ ਦੇਖ ਹੀ ਨਹੀਂ ਸਕਦਾ, ਇਸ ਬ੍ਰਹਿਮੰਡ ਰੂਪੀ ਤਸਵੀਰ ਦੀ ਹੋਂਦ ਦਾ ਤਾਂ ਹੀ ਪਤਾ ਲਗੇਗਾ ਜਦੋਂ ਤੁਹਾਨੂੰ ਪਤਾ ਲੱਗੇਗਾ ਕਿ ਤੁਸੀਂ ਹੀ ਚਾਨਣ ਹੋ, ਤੁਸੀਂ ਚਾਨਣ ਦੀ ਬਲਦੀ ਲਾਟ ਹੋ। ਰਾਮਾਇਣ ਦਾ ਇਕ ਪਾਤਰ ਜੋ ਹਨੂੰਮਾਨ ਹੈ, ਇਹ ਹਨੂੰਮਾਨ ਰਾਮ ਚੰਦਰ ਜੀ ਦਾ ਦੂਤ ਹੈ। ਇਹ ਵਾਸਤਵ ਵਿਚ ਉਹ ਵਿਅਕਤੀਤੂ ਹੈ ਜਿਸ ਵਿਚ ਮਨੁੱਖ ਜਾਨਵਰ ਤੇ ਪ੍ਰਮਾਤਮਾ ਦਾ ਮਿਸ਼ਰਨ ਕਰਕੇ ਇਕ ਬਣਾਇਆ ਗਿਆ ਹੈ। ਜੇ ਤੁਸੀਂ ਇਸ ਨੂੰ ਇਕ ਜਾਨਵਰ ਦੇਖਣਾ ਚਾਹੁੰਦੇ ਹੋ ਤਾਂ ਤੁਹਾਨੂੰ ਇਹ ਜਾਨਵਰ ਦਿਸੇਗਾ, ਜੇ ਮਨੁੱਖ ਦੇਖਣਾ ਚਾਹੋਗੇ ਇਹ ਇਕ ਮਨੁੱਖ ਹੈ, ਜੇ ਤੁਹਾਡੇ ਨੇਤਰ ਪਰਮਾਤਮਾ ਦੇਖ ਸਕਦੇ ਹਨ ਤਾਂ ਇਹ ਪ੍ਰਮਾਤਮਾ ਹੀ ਹੈ। ਕਿਹਾ ਜਾਂਦਾ ਹੈ ਹਨੂੰਮਾਨ ਜੀ ਪਵਨ ਪੁੱਤਰ ਹਨ, ਮੈਨੂੰ ਤਾਂ ਉਹ ਪ੍ਰਾਣ ਪੁਤਰ ਲਗਦੇ ਹਨ ਜਿਹੜੇ ਆਪਣੇ ਨਾਸ਼ਤੇ ਲਈ ਸੂਰਜ ਨੂੰ ਖਾ ਸਕਦੇ ਹਨ, ਜਦੋਂ ਉਹ ਬਾਲਕ ਸਨ, ਲੇਟੇ ਪਏ ਸੀ ਇਕ ਵਾਰੀ ਉਨ੍ਹਾਂ ਨੂੰ ਬੜੀ ਭੁੱਖ ਲੱਗੀ। ਉਨ੍ਹਾਂ ਸੂਰਜ ਚੜ੍ਹਦਾ ਦੇਖਿਆ। ਉਨ੍ਹਾਂ ਨੂੰ ਐਨੀ ਭੁੱਖ ਲੱਗੀ ਹੋਈ ਸੀ, ਉਨ੍ਹਾਂ ਨੂੰ ਲੱਗਾ ਕਿ ਇਹ ਕੋਈ ਫਲ ਹੈ, ਉਨ੍ਹਾਂ ਨੇ ਉਸ ਨੂੰ ਖਾ ਲਿਆ। ਸੰਸਾਰ ਵਿਚ ਹਨ੍ਹੇਰਾ ਹੋ ਗਿਆ, ਸਾਰੇ ਦੇਵਤੇ ਇਕੱਠੇ ਹੋਏ, ਉਨ੍ਹਾਂ ਨੇ ਹਨੂੰਮਾਨ ਜੀ ਨੂੰ ਬਹੁਤ ਡਾਂਟਿਆ ਤੇ ਕਹਿਣ ਲੱਗੇ, "ਤੇਰੇ ਕੋਲ ਬਹੁਤ ਸ਼ਕਤੀ ਹੈ, ਸੰਸਾਰ ਦੇ ਭਲੇ ਲਈ ਤੈਨੂੰ ਆਪਣੀ ਸ਼ਕਤੀ ਭੁੱਲ ਜਾਣੀ ਚਾਹੀਦੀ ਹੈ, ਅੱਜ ਤੋਂ ਬਾਦ ਤੈਨੂੰ ਪਤਾ ਨਹੀਂ ਹੋਵੇਗਾ ਕਿ ਤੇਰੇ ਕੋਲ ਸ਼ਕਤੀ ਹੈ, ਪਰ ਸ਼ਕਤੀ ਤੇਰੇ ਕੋਲ ਰਹੇਗੀ। ਸਾਡਾ ਸਭ ਦਾ ਲਗਭੱਗ ਇਹ ਹੀ ਹਾਲ ਹੈ, ਸਾਡਿਆਂ ਸਾਰਿਆਂ ਵਿਚ ਸੂਰਜ ਦਾ ਚਾਨਣ ਖਾਣ ਦੀ ਸ਼ਕਤੀ ਹੈ, ਉਸ ਨੂੰ ਫਲ ਸਮਝ ਕੇ, ਪਰ ਸ਼ਕਤੀ ਦੀ ਵਰਤੋਂ ਦਾ ਸਾਨੂੰ ਪਤਾ ਨਹੀਂ। ਅਸੀਂ ਆਪਣੀ ਸ਼ਕਤੀ ਨਾਸ਼ ਕਰਨ ਲਈ ਵਧੇਰੇ ਵਰਤਦੇ ਹਾਂ ਤੇ ਹਨ੍ਹੇਰਾ ਇਕੱਠਾ ਕਰ ਲੈਂਦੇ ਹਾਂ, ਹਨੂੰਮਾਨ ਆਪਣਾ ਸਾਰਾ ਜੀਵਨ ਵਾਨਰ ਰੂਪ ਵਿਚ, ਮਨੁੱਖ ਰੂਪ ਵਿਚ ਬਿਤਾ ਦਿੰਦੇ ਹਨ, ਉਨ੍ਹਾਂ ਨੂੰ ਆਪਣੇ ਅੰਦਰ ਦੀ ਰੂਹਾਨੀਅਤ ਦਾ ਪਤਾ ਹੀ ਨਹੀਂ ਲਗਦਾ, ਉਨ੍ਹਾਂ ਨੂੰ ਇਹ ਵੀ ਨਹੀਂ ਪਤਾ ਕਿ ਬਚਪਨ ਵਿਚ ਉਨ੍ਹਾਂ ਨੂੰ ਸੂਰਜ ਵਿਗਿਆਨ ਦੀਕਸ਼ਾ ਮਿਲੀ ਹੋਈ ਸੀ, ਕਈ ਵਾਰੀ ਇਸ ਤਰ੍ਹਾਂ ਵੀ ਹੁੰਦਾ ਹੈ ਕਿ ਗੁਰੂ ਦੀਕਸ਼ਾ ਦੇ ਦਿੰਦਾ ਹੈ ਤੇ ਸਾਨੂੰ ਪਤਾ ਵੀ ਨਹੀਂ ਹੁੰਦਾ, ਉਦੋਂ ਤਕ ਜਦੋਂ ਉਸ ਦੀਕਸ਼ਾ ਦਾ ਪ੍ਰਗਟ ਹੋਣ ਦਾ ਸਮਾਂ ਨਾ ਆ ਜਾਵੇ ਜਾਂ ਉਹ ਸਮਾਂ ਨਾ ਆ ਜਾਏ ਜਦੋਂ ਉਸ ਦੀ ਵਰਤੋਂ ਹੋਣੀ ਹੋਵੇ। ਬਾਦ ਵਿਚ ਹਨੂੰਮਾਨ ਜੀ ਨੂੰ ਸੀਤਾ ਜੀ ਨੂੰ ਢੂੰਡਣ ਭੇਜਿਆ ਜਾਂਦਾ ਹੈ। ਹਨੂੰਮਾਨ ਜੀ ਨੇ ਜਦੋਂ ਉਨ੍ਹਾਂ ਨੂੰ ਸਾਰੇ ਦੇਖ ਲਿਆ ਉਹ ਸਾਗਰ ਦੇ ਕੰਢੇ ਤੇ ਆਏ, ਸਮਝ ਨਹੀਂ ਆ ਰਹੀ ਕਿ ਸਾਗਰੋਂ ਪਾਰ ਕਿਵੇਂ ਲੰਘਿਆ ਜਾਵੇ, ਹਨੂੰਮਾਨ ਵੀ ਆਪਣੀ ਸੈਨਾ ਲੈ ਕੇ ਬੜੇ ਉਦਾਸ ਬੈਠੇ ਹਨ ਤੇ ਸੋਚ ਰਹੇ ਹਨ, ਮੈਂ ਤਾਂ ਕੇਵਲ ਇਕ ਵਾਨਰ ਹਾਂ, ਵੱਧ ਤੋਂ ਵੱਧ ਇਕ ਮਨੁੱਖ, ਮੈਂ ਆਪਣੇ ਪਿਆਰੇ ਦਾ ਇਹ ਹੁਕਮ ਕਿਸ ਤਰ੍ਹਾਂ ਪੂਰਾ ਕਰਾਂ, ਇਹ ਸਾਰੇ ਤਾਂ ਸਾਗਰ ਵਿਚ ਡੁੱਬਣ ਲਈ ਵੀ ਤਿਆਰ ਹਨ। ਕੀ ਸਾਨੂੰ ਆਪਣੇ ਜੀਵਨ ਵਿਚ ਇਸ ਤਰ੍ਹਾਂ ਨਹੀਂ ਲਗਦਾ, ਜਦੋਂ ਅਸੀਂ ਡੁੱਬਣ ਨੂੰ ਤਿਆਰ ਬੈਠੇ ਹੁੰਦੇ ਹਾਂ, ਅਸੀਂ ਐਨੇ ਦੁਖੀ ਹੁੰਦੇ ਹਾਂ, ਕੋਈ ਰਾਹ ਹੀ ਨਹੀਂ ਲੱਭਦਾ। ਉਹ ਵੀ ਡੁੱਬਣ ਲਈ ਤਿਆਰ ਹਨ ਕਿਉਂਕਿ ਉਨ੍ਹਾਂ ਨੂੰ ਕੋਈ ਰਾਹ ਹੀ ਨਹੀਂ ਲੱਭਦਾ, ਉਹ ਸੋਚਦੇ ਹਨ, ਅਸੀਂ ਕੀ ਮੂੰਹ ਲੈ ਕੇ ਆਪਣੇ ਪਿਆਰੇ ਕੋਲ ਜਾਈਏ, ਦਰਖਤ ਤੇ ਇਕ ਪੰਛੀ ਬੈਠਾ ਹੈ, ਉਹ ਇਹ ਸਭ ਕੁਝ ਦੇਖ ਰਿਹਾ ਹੈ, ਜਦੋਂ ਹੀ ਉਹ ਡੁੱਬਣ ਲਗਦੇ ਹਨ, ਉਹ ਛੇਤੀ ਨਾਲ ਉਡ ਕੇ ਉਨ੍ਹਾਂ ਕੋਲ ਆਉਂਦਾ ਹੈ, ਉਹ ਦਸਦਾ ਹੈ, ਜਦੋਂ ਤਕ ਤੁਸੀਂ ਐਨੇ ਉਦਾਸ ਨਾ ਹੋ ਜਾਓ, ਉਦਾਸੀ ਵਿਚ ਡੂੰਘੇ ਨਾ ਜਾਓ ਉਦੋਂ ਤਕ ਉਤਰ ਆਪਣੇ ਆਪ ਤੁਹਾਨੂੰ ਨਹੀਂ ਮਿਲ ਸਕਦਾ, ਤੁਸੀਂ ਐਨੇ ਦੁਖੀ ਹੋ ਕੇ ਡੁੱਬਣ ਲੱਗੇ ਹੋ, ਇਸ ਤੋਂ ਭਾਵ ਹੈ ਕਿ ਤੁਸੀਂ ਦੁਖ ਵਿਚ ਡੁੱਬੇ ਨਹੀਂ, ਬਹੁਤ ਸਾਰੇ ਲੋਕ ਦੁਖ ਵਿਚ ਡੁੱਬਣ



Sri Satguru Jagjit Singh Ji eLibrary NamdhariElibrary@gmail.com

ਤੋਂ ਡਰਦੇ ਹਨ, ਉਹ ਸੋਚਣ ਤੋਂ ਡਰਦੇ ਹਨ, ਖੋਜਣ ਤੋਂ ਡਰਦੇ ਹਨ, ਉਨ੍ਹਾਂ ਵਿਚ ਖੋਜਣ ਦੀ ਹਿੰਮਤ ਹੀ ਨਹੀਂ, ਸਹਿਜ ਹੀ ਨਹੀਂ, ਐਨਾ ਸਹਿਜ ਸੰਜਮ ਨਹੀਂ ਕੇ ਚੁੱਪ ਕਰਕੇ ਬੈਠ ਕੇ ਸੋਚਣ ਤੇ ਸੰਸਾਰ ਦੀਆਂ ਸਾਰੀਆਂ ਸਮੱਸਿਆਵਾਂ ਉਨ੍ਹਾਂ ਦੇ ਆਲੇ ਦੁਆਲੇ ਖੜ੍ਹੀਆਂ ਰਹਿਣ ਜਦੋਂ ਤਕ ਉਹ ਦੁਖ ਦੀ ਡੂੰਘਾਈ ਵਿਚ ਗਹਿਰਾਈ ਵਿਚ ਨਾ ਡੁੱਬ ਜਾਣ। ਜਦੋਂ ਤੁਸੀਂ ਦੁਖ ਵਿਚ ਪੂਰੀ ਤਰ੍ਹਾਂ ਡੁੱਬ ਜਾਓ, ਐਨੇ ਕਿ ਉਸ ਤੋਂ ਵੱਧ ਤੁਸੀਂ ਹੋਰ ਅੱਗੇ ਜਾ ਹੀ ਨਾ ਸਕਦੇ ਹੋਵੋਂ, ਤੁਹਾਨੂੰ ਆਪਣੇ ਆਪ ਜਵਾਬ ਮਿਲ ਜਾਵੇਗਾ, ਪਰ ਉਸ ਲਈ ਸ਼ਕਤੀ, ਹੌਂਸਲਾ, ਭਰੋਸਾ, ਸਭ ਕੁਝ ਤੁਹਾਡੇ ਅੰਦਰ ਦੇ ਚਾਨਣ ਲਈ ਚਾਹੀਦਾ ਹੈ। ਉਹ ਚਾਨਣ ਜ਼ਰੂਰ ਆਏਗਾ।

ਸੋ ਉਹ ਪੰਛੀ ਜਿਹੜਾ ਦਰਖਤ ਤੋਂ ਉਤਰ ਕੇ ਆਇਆ ਉਹ ਸੰਮਪਾਟੀ ਸੀ, ਉਹ ਥੱਲੇ ਉਨ੍ਹਾਂ ਕੋਲ ਆ ਕੇ ਪੁੱਛਣ ਲਗਾ, ਤੁਹਾਡੀ ਸਮਸਿਆ ਕੀ ਹੈ? ਤੁਸੀਂ ਸਾਰੇ ਇਥੇ ਉਦਾਸ ਕਿਉਂ ਬੈਠੇ ਹੋ? ਉਹ ਸਾਰੀ ਗਾਥਾ ਦਸਦੇ ਹਨ ਕਿਵੇਂ ਰਾਮ ਚੰਦਰ ਜੀ ਨੇ ਉਨ੍ਹਾਂ ਨੂੰ ਇਹ ਕੰਮ ਸੌਂਪਿਆ ਹੈ ਤੇ ਉਹ ਕਰ ਨਹੀਂ ਸਕਦੇ। ਉਸ ਨੇ ਉਨ੍ਹਾਂ ਦੇ ਮੋਢੀ ਵਲ ਮੂੰਹ ਕੀਤਾ ਤੇ ਪੁੱਛਣ ਲੱਗਾ, "ਤੂੰ ਕੌਣ ਹੈਂ?" "ਮੈਂ ਹਨੂੰਮਾਨ ਹਾਂ।" ਤੂੰ ਹਨੂੰਮਾਨ ਹੋ ਕੇ ਇਸ ਤਰ੍ਹਾਂ ਬੈਠਾ ਹੈਂ? ਤੈਨੂੰ ਆਪਣੀਆਂ ਸ਼ਕਤੀਆਂ ਦਾ ਪਤਾ ਹੈ? ਹਨੂੰਮਾਨ ਨੇ ਪਹਿਲਾਂ ਕਦੀ ਇਹ ਸੁਣਿਆ ਨਹੀਂ ਸੀ, ਮੇਰੀਆਂ ਸ਼ਕਤੀਆਂ। ਮੈਂ ਤਾਂ ਇਕ ਨਿਮਾਣਾ ਵਾਨਰ ਹਾਂ। ਜਾਂ ਕਹਿ ਲਵੋ ਇਕ ਨਿਮਾਣਾ ਜਿਹਾ ਮਨੁੱਖ ਹਾਂ, ਮੇਰੀਆਂ ਕੀ ਸ਼ਕਤੀਆਂ ਹੋ ਸਕਦੀਆਂ ਹਨ। ਫੇਰ ਇਕ ਦਮ ਉਸ ਨੂੰ ਯਾਦ ਆਇਆ ਜਦੋਂ ਤਕ ਕੋਈ ਹੋਰ ਉਸ ਨੂੰ ਉਸ ਦੀਆਂ ਸ਼ਕਤੀਆਂ ਬਾਰੇ ਯਾਦ ਨਹੀਂ ਕਰਾਏਗਾ ਉਸ ਨੂੰ ਯਾਦ ਨਹੀਂ ਆਏਗੀ। ਬਿਲਕੁਲ ਇਸ ਤਰ੍ਹਾਂ ਹੀ ਸੇਂਟ ਜੌਨ ਨੇ ਈਸਾ ਜੀ ਨੂੰ ਉਨ੍ਹਾਂ ਦੀਆਂ ਸ਼ਕਤੀਆਂ ਬਾਰੇ ਉਨ੍ਹਾਂ ਨੂੰ ਯਾਦ ਕਰਾਇਆ ਸੀ, ਵਸ਼ਿਸ਼ਟ ਜੀ ਨੇ ਰਾਮ ਚੰਦਰ ਜੀ ਨੂੰ ਉਨ੍ਹਾਂ ਦੀਆਂ ਸ਼ਕਤੀਆਂ ਬਾਰੇ ਉਨ੍ਹਾਂ ਨੂੰ ਯਾਦ ਕਰਾਇਆ ਸੀ। ਕ੍ਰਿਸ਼ਨ ਜੀ ਦੇ ਤਿੰਨ ਗੁਰੂ ਸਨ, ਅਵਤਾਰਾਂ ਨੂੰ ਵੀ ਗੁਰੂ ਦੀ ਅਵਸ਼ਕਤਾ ਰਹਿੰਦੀ ਹੈ। ਸੋ ਸੰਮਪਾਟੀ ਇਕ ਪੰਛੀ ਦੇ ਰੂਪ ਵਿਚ ਹਨੂੰਮਾਨ ਨੂੰ ਉਨ੍ਹਾਂ ਦੀਆਂ ਸ਼ਕਤੀਆਂ ਯਾਦ ਕਰਾਉਂਦਾ ਹੈ ਤੇ ਕਹਿੰਦਾ ਹੈ, ਉਠ ਖੜ੍ਹਾ ਹੋ, ਤੇਰੇ ਲਈ ਕੀ ਔਖਾ ਹੈ, ਇਕ ਛਲਾਂਗ ਮਾਰ ਤੇ ਸਮੁੰਦਰ ਤੋਂ ਪਾਰ ਹੋ ਜਾ ਤੇ ਉਥੇ ਪਹੁੰਚ ਜਾਏਂਗਾ ਜਿਥੇ ਤੂੰ ਜਾਣਾ ਚਾਹੁੰਦਾ ਹੈਂ। ਬਿਲਕੁਲ ਉਸ ਤਰ੍ਹਾਂ ਹੀ ਜਿਵੇਂ ਰਾਮ ਚੰਦਰ ਜੀ ਨੂੰ ਦਸਿਆ ਗਿਆ ਸੀ, ਤੁਸੀਂ ਅਵਤਾਰ ਹੋ, ਤੁਸੀਂ ਰਾਮ ਚੰਦਰ ਹੋ, ਇਸੇ ਤਰ੍ਹਾਂ ਹਨੂੰਮਾਨ ਨੂੰ ਵੀ ਦਸਿਆ ਗਿਆ, ਹਨੂੰਮਾਨ ਉਠੇ, ਉਨ੍ਹਾਂ ਨੇ ਛਲਾਂਗ ਲਗਾਈ ਕਿਉਂਕਿ ਉਨ੍ਹਾਂ ਨੂੰ ਖੰਭਾਂ ਦੀ ਲੋੜ ਹੀ ਨਹੀਂ ਸੀ, ਉਹ ਤਾਂ ਇਕ ਛਲਾਂਗ ਨਾਲ ਹੀ ਪਹੁੰਚ ਗਏ।

ਦਸ ਤੀਰਥ ਯਾਤਰੀ ਤੀਰਥ ਯਾਤਰਾ ਤੇ ਗਏ ਬਹੁਤ ਦੂਰ ਤਕ ਤੁਰ ਕੇ ਗਏ, ਜਦੋਂ ਉਹ ਨਦੀ ਕੋਲ ਪਹੁੰਚੇ ਉਨ੍ਹਾਂ ਨੇ ਤੈਰ ਕੇ ਨਦੀ ਪਾਰ ਕਰ ਲਈ, ਨਦੀ ਪਾਰ ਕਰਕੇ ਉਹ ਇਕੱਠੇ ਹੋ ਕੇ ਬੈਠ ਗਏ ਤੇ ਪੁੱਛਣ ਲੱਗੇ, ਸਾਰੇ ਆ ਗਏ, ਚਲੋ ਅਸੀਂ ਗਿਣ ਲਈਏ, ਕਿੰਨੇ ਸੀ ਜਦੋਂ ਅਸੀਂ ਚੱਲੇ ਸੀ? ਦਸ, ਮੈਂ ਗਿਣਦਾ ਹਾਂ ਇਕ ਦੋ.........ਨੌਂ, ਸੋ ਅਸੀਂ ਨੌਂ ਹੀ ਹਾਂ, ਸਾਰੇ ਰੋਣ ਲਗ ਪਏ, ਧਰਤੀ ਤੇ ਲੇਟਣ ਲਗ ਪਏ, ਵਰਲਾਪ ਕਰਨ ਲਗ ਪਏ। ਇਕ ਕੋਈ ਕੋਲੋਂ ਲੰਘ ਰਿਹਾ ਸੀ ਉਹ ਪੁਛਣ ਲੱਗਾ, "ਤੁਸੀਂ ਕੌਣ ਹੋ, ਕੀ ਹੋ ਗਿਆ? ਕਿਉਂ ਤੁਸੀਂ ਐਨਾ ਵਰਲਾਪ ਕਰ ਰਹੇ ਹੋ? ਕਹਿਣ ਲੱਗੇ ਅਸੀਂ ਘਰੋਂ ਦਸ ਜਣੇ ਯਾਤਰਾ ਤੇ ਨਿਕਲੇ ਸੀ ਤੇ ਅਸੀਂ ਇਹ ਨਦੀ ਪਾਰ ਕੀਤੀ ਹੈ ਤੇ ਹੁਣ ਅਸੀਂ ਨੌਂ ਜਣੇ ਰਹਿ ਗਏ ਹਾਂ, ਇਕ ਸਾਡੇ ਵਿਚੋਂ ਡੁੱਬ ਗਿਆ ਹੈ। ਉਹ ਕਹਿਣ ਲੱਗਾ ਕਿਹੜਾ ਡੁੱਬ ਗਿਆ, ਜ਼ਰਾ ਮੈਂ ਗਿਣ ਕੇ ਦੇਖਾਂ। ਉਸ ਨੇ ਗਿਣੇ, ਦਸ ਪੂਰੇ ਸਨ। ਗਲਤੀ ਤਾਂ ਉਨ੍ਹਾਂ ਦੀ ਹੀ ਸੀ ਜੇ ਪਹਿਲੇ ਨੇ ਗਿਣੇ ਉਸ ਨੇ ਆਪਣੇ ਆਪ ਨੂੰ ਨਹੀਂ ਗਿਣਿਆ, ਜੇ ਦੂਸਰੇ ਨੇ ਗਿਣੇ ਉਸ ਨੇ ਆਪਣੇ ਆਪ ਨੂੰ ਨਹੀਂ ਗਿਣਿਆ। ਉਸ ਨੇ ਕਿਹਾ ਤੁਸੀਂ ਦਸ ਦੇ ਦਸ ਪੂਰੇ ਹੋ, ਰਾਹੀ ਨੇ ਆਗੂ ਨੂੰ ਵਿਚ ਗਿਣ ਕੇ ਕਿਹਾ ਤੁਸੀਂ ਪੂਰੇ ਹੋ ਤੂੰ ਦਸਵਾਂ ਹੈ ਜਿਹੜਾ ਡੁੱਬ ਗਿਆ ਸੀ, ਐਸਾ ਕੋਈ ਨਹੀਂ ਜਿਹੜਾ ਨਾ ਪਹੁੰਚਿਆ ਹੋਵੇ, ਤੁਸੀਂ ਸਾਰੇ ਇਥੇ ਹੀ ਹੋ। ਸਾਰੇ ਅਧਿਆਤਮਵਾਦੀਆਂ ਦਾ ਇਹ ਹੀ ਇਕ ਸੰਦੇਸਾ ਹੈ, "ਤੂੰ ਹੀ ਉਹ ਹੈਂ।"

ਸਾਡੇ ਸਾਧੂਆਂ ਦੇ ਦਸ ਵੱਡੀਆਂ ਪ੍ਰਣਾਲੀਆਂ ਹਨ, ਚਾਰ ਮਹਾਂਵਾਕਯ ਹਨ, ਮੈਂ ਤਾਂ 232 ਵਾਕ ਕੱਢ ਕੇ ਰੱਖੇ ਹਨ ਪਰ ਚਾਰ ਸਭ ਤੋਂ ਉਤਮ ਹਨ, ਇਕ ਪ੍ਰਣਾਲੀ ਜਿਸ ਨਾਲ ਮੇਰਾ ਸਬੰਧ ਹੈ ਉਹ ਹੈ ਭਾਰਤੀ ਪ੍ਰਣਾਲੀ। ਇਸ ਦਾ ਮਹਾਂਵਾਕਯ ਹੈ, 'ਅਹੰਬ੍ਰਹਮਅਸਵੀ' ਮੈਂ ਹੀ ਬ੍ਰਹਮ ਹਾਂ, ਇਨ੍ਹਾਂ ਮਹਾਂਵਾਕਯ ਦਾ ਭਾਵ ਹੈ, ਇਨ੍ਹਾਂ ਤੇ ਧਿਆਨ ਲਗਾਉਣਾ। ਚਿੰਤਨ ਧਿਆਨ ਵੱਖ-ਵੱਖ ਤਰੀਕਿਆਂ ਨਾਲ ਕੀਤਾ ਜਾ ਸਕਦਾ ਹੈ। ਮੈਂ ਚਿੰਤਨ ਧਿਆਨ ਬਾਰੇ ਦਸ ਚੁੱਕਾ ਹਾਂ। ਮੈਂ ਉਨ੍ਹਾਂ ਦੇ ਰੂਲਾਂ ਬਾਰੇ ਨਹੀਂ ਦਸਾਂਗਾ। ਮਹਾਂਵਾਕਯ ਤੋਂ ਭਾਵ ਹੈ, ਉਸ ਤੇ ਚਿੰਤਨ ਕਰਨਾ, ਜਦੋਂ ਸਵਾਮੀ ਰਾਮ ਅੰਤਰ ਵਾਰਤਾਲਾਪ ਦੀ ਗੱਲ ਕਰਦੇ ਹਨ ਸਮਝਣਯੋਗ ਗੱਲ ਹੈ ਕਿ ਅੰਤਰ ਦਾ ਵਾਰਤਾਲਾਪ ਕੋਈ ਖੁਲ੍ਹਾ ਵਾਰਤਾਲਾਪ ਨਹੀਂ, ਕਿਸੇ ਵੀ ਆਮ ਵਾਰਤਾਲਾਪ ਦੀ ਤਰ੍ਹਾਂ ਨਹੀਂ, ਇਹ ਕੋਈ ਮਨੋਵਿਗਿਆਨਕ ਵਿਸ਼ਲੇਸ਼ਨ ਨਹੀਂ, ਕੋਈ ਕਿਸੇ ਦੀ ਸਮੱਸਿਆ ਦਾ ਵਿਸ਼ਲੇਸ਼ਨ ਨਹੀਂ, ਤੁਹਾਡੇ ਕੋਲ ਸਮੱਸਿਆ ਦਾ ਸਮਾਧਾਨ ਹੈ, ਲੋਕੀ ਸਮਸਿਆ ਢੂੰਡਦੇ ਹਨ ਤੇ ਫੇਰ ਸਮਾਧਾਨ ਵੀ, ਇਹ ਕੋਈ ਅਧਿਆਤਮਕ ਵਾਰਤਲਾਪ ਨਹੀਂ, ਸਮਾਧਾਨ ਹੈ, ਸਮੱਸਿਆ ਹੈ ਕਿ ਆਪਣੇ ਭਾਵ ਸੰਵੇਗ, ਗਿਆਨ ਇੰਦ੍ਰੀਆਂ ਨੂੰ ਕਿਵੇਂ ਸੁਚੱਜੀ ਤਰ੍ਹਾਂ ਵਰਤਿਆ ਜਾਵੇ, ਇਨ੍ਹਾਂ ਨੂੰ ਸੁਚੱਜੀ ਤਰ੍ਹਾਂ ਵਰਤ ਕੇ ਇਕ ਨਤੀਜੇ ਤੇ ਪੁੱਜਣਾ। ਜਦੋਂ ਤਕ ਤੁਹਾਡਾ ਹਰੇਕ ਅੰਤਰ ਵਾਰਤਾਲਾਪ ਤੁਹਾਨੂੰ ਆਪਣੇ ਨਿਸ਼ਾਨੇ ਦੇ ਨੇੜੇ ਨਹੀਂ ਲੈ ਜਾਂਦਾ ਉਦੋਂ ਤਕ ਉਹ ਅੰਤਰ ਵਾਰਤਾਲਾਪ ਅਧੂਰਾ ਹੈ ਸਾਡੇ ਕੋਲ ਚਾਰ ਉਤਮ ਫੈਸਲੇ ਹਨ ਇਨ੍ਹਾਂ ਨੂੰ ਚਾਰ ਮਹਾਂਵਾਕਯ ਕਹਿੰਦੇ ਹਨ, ਭਾਵ ਇਹ ਚਾਰ ਮਹਾਂਵਾਕਯ ਜੀਵਨ ਦੀਆਂ ਸਮੱਸਿਆਵਾਂ ਸੁਲਝਾਉਣ ਲਈ ਜੀਵਨ ਦਾ ਮਾਰਗ ਦਰਸ਼ਨ ਕਰਨ ਲਈ ਹਨ, ਇਹ ਕੋਈ ਸਮਸਿਆਵਾਂ ਦੇ ਸਮਾਧਾਨ ਨਹੀਂ ਹਨ, ਇਹ ਤਾਂ ਕੇਵਲ ਉਤਰ ਹਨ, ਇਹ ਸਾਡੇ ਮਾਰਗ ਦਰਸ਼ਨ ਲਈ ਹਨ, "ਤੂੰ ਉਹ ਹੀ ਹੈ," ਤੋਂ ਕੀ ਭਾਵ ਹੈ? "ਮੈਂ ਉਹ ਹੀ ਹਾਂ" ਤੋਂ ਕੀ ਭਾਵ ਹੈ? ਉਥੇ ਪਹੁੰਚਣ ਲਈ ਤੁਹਾਨੂੰ ਕਿਸੇ ਪ੍ਰਸ਼ਨ ਦੀ ਲੋੜ ਨਹੀਂ, ਪਰ ਜੇ ਤੁਹਾਡੇ

(ਬਾਕੀ ਪੰਨਾ 47 ਤੇ)

### ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਦੇ ਬਾਨੀ ਤੇ ਮੁਖੀ
### ਸੰਤ ਵਰਿਆਮ ਸਿੰਘ ਜੀ ਵਲੋਂ

# ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ

ਇਹ ਪੁਸਤਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੂੜ੍ਹ ਸਿਧਾਂਤਾਂ ਨੂੰ ਭਲੀਭਾਂਤ ਨਿਖਾਰ ਕੇ ਪੇਸ਼ ਕਰਦੀਆਂ ਹਨ। ਇਨ੍ਹਾਂ ਵਿਚ ਨਾਮ, ਸੇਵਾ ਤੇ ਸਿਮਰਨ ਦੀਆਂ ਜੁਗਤੀਆਂ ਨੂੰ ਜਨ ਸਾਧਾਰਣ ਦੀ ਬੋਲੀ ਵਿਚ ਅੰਕਿਤ ਕੀਤਾ ਗਿਆ ਹੈ ਜੋ ਹਰ ਗੁਰਸਿੱਖ ਜਗਿਆਸੂ ਲਈ ਅਮੋਲਕ ਖਜ਼ਾਨਾ ਹੈ। ਆਤਮਕ ਸੁੱਖ-ਸ਼ਾਂਤੀ ਲਈ ਇਨ੍ਹਾਂ ਨੂੰ ਪ੍ਰਾਪਤ ਕਰਕੇ ਆਪ ਪੜ੍ਹੋ ਅਤੇ ਹੋਰਨਾਂ ਨੂੰ ਪੜ੍ਹਾਓ।

## ਪੰਜਾਬੀ

| | |
|---|---|
| 1. ਸੁਰਤਿ ਸਬਦਿ ਮਾਰਗ | ਭੇਟਾ 50/- |
| 2. ਕਿਵ ਕੂੜੈ ਤੁਟੈ ਪਾਲਿ | ਭੇਟਾ 50/- |
| 3. ਬਾਤ ਅਗੰਮ ਕੀ - ਸੱਤ ਭਾਗਾਂ ਵਿਚ | ਭੇਟਾ 155/- |
| 4. ਕਿਵ ਸਚਿਆਰਾ ਹੋਈਐ - ਭਾਗ ਪਹਿਲਾ | ਭੇਟਾ 30/- |
| 5. ਕਿਵ ਸਚਿਆਰਾ ਹੋਈਐ - ਭਾਗ ਦੂਜਾ | ਭੇਟਾ 60/- |
| 6. ਕਿਵ ਸਚਿਆਰਾ ਹੋਈਐ - ਭਾਗ ਤੀਜਾ | ਭੇਟਾ 80/- |
| 7. ਹੋਵੈ ਅਨੰਦੁ ਘਣਾ | ਭੇਟਾ 25/- |
| 8. ਚਉਥੈ ਪਹਰਿ ਸਬਾਹ ਕੈ | ਭੇਟਾ 55/- |
| 9. ਸੁਰਤਿਆਂ ਉਪਜੈ ਚਾਉ | ਭੇਟਾ 40/- |
| 10. ਬਾਬਾਣੀਆਂ ਕਹਾਣੀਆਂ | ਭੇਟਾ 50/- |
| 11. ਅਗੰਮ ਅਗੋਚਰ ਦਾ ਮਾਰਗ | ਭੇਟਾ 60/- |
| 12. ਪੁਰਾਤਨ ਟੀਕਾ - ਜਪੁਜੀ ਸਾਹਿਬ | ਭੇਟਾ 10/- |

## ਹਿੰਦੀ

| | |
|---|---|
| 1. ਕਿਵ ਕੂੜੈ ਤੁਟੈ ਪਾਲਿ | ਭੇਟਾ 35/- |
| 2. ਬਾਤ ਅਗੰਮ ਕੀ - ਸੱਤ ਭਾਗਾਂ ਵਿਚ | ਭੇਟਾ 235/- |
| 3. ਕਿਵ ਸਚਿਆਰਾ ਹੋਈਐ - ਭਾਗ ਪਹਿਲਾ | ਭੇਟਾ 35/- |
| 4. ਕਿਵ ਸਚਿਆਰਾ ਹੋਈਐ - ਭਾਗ ਦੂਜਾ | ਭੇਟਾ 65/- |
| 5. ਸੁਰਤਿਆ ਉਪਜੈ ਚਾਉ ॥ | ਭੇਟਾ 45/- |
| 6. ਹੋਵੈ ਅਨੰਦੁ ਘਣਾ | ਭੇਟਾ 30/- |
| 7. ਸੁਰਤਿ ਸਬਦਿ ਮਾਰਗ | ਭੇਟਾ 70/- |

## English

| | |
|---|---|
| 1. BAISAKHI | Rs. 5/- |
| 2. HOW REND THE VEIL OF UNTRUTH | Rs. 70/- US$ 10 |
| 3. DISCOURSES ON THE BEYOND (Part I) | Rs. 50/- US$ 5 |
| 4. THE WAY TO THE IMPERCEPTIBLE | RS. 80/- US$ 10 |

ਉਪਰੋਕਤ ਪੁਸਤਕਾਂ ਦੀਵਾਨ ਸਮੇਂ ਸਟਾਲ ਤੋਂ, ਜਾਂ ਹਰ ਰੋਜ਼ ਦਫਤਰ 'ਆਤਮ ਮਾਰਗ' ਤੋਂ ਨਕਦ ਭੇਟਾ ਦੇ ਕੇ ਲੈ ਸਕਦੇ ਹੋ ਜਾਂ M.O./ Bank Draft ਭੇਜ ਕੇ ਡਾਕ ਰਾਹੀਂ ਮੰਗਵਾ ਸਕਦੇ ਹੋ। ਥੋੜ੍ਹੀਆਂ ਪੁਸਤਕਾਂ ਲੈਣ ਲਈ 10/- ਅਤੇ ਸਾਰਾ ਸੈਟ ਲੈਣ ਲਈ 25/- ਡਾਕ ਖਰਚਾ ਵੀ ਭੇਜਣ ਦੀ ਕਿਰਪਾਲਤਾ ਕਰੋ ਜੀ।

### - : ਮਿਲਣ ਦਾ ਪਤਾ : -

**ਦਫਤਰ ਆਤਮ-ਮਾਰਗ**
**ਕੋਠੀ ਨੰਬਰ 1782, ਫੇਜ਼ 3ਬੀ2, ਐਸ. ਏ. ਐਸ ਨਗਰ,**
**ਮੋਹਾਲੀ - 160055**

---

# ਜ਼ਰੂਰੀ ਬੇਨਤੀ

1. ਪੱਤਰ ਵਿਵਹਾਰ ਦੀ ਸੁਵਿਧਾ ਲਈ ਮੈਂਬਰਸ਼ਿਪ ਨੰਬਰ ਜ਼ਰੂਰ ਲਿਖੋ ਜੋ ਕਿ ਲਿਫਾਫੇ ਉਤੇ ਲਿਖੇ ਐਡਰੈਸ ਦੇ ਸ਼ੁਰੂ ਵਿਚ ਦਿਤਾ ਹੁੰਦਾ ਹੈ।
2. ਰਿਨੂਅਲ ਸਬੰਧੀ ਲਿਫਾਫੇ ਤੇ ਦਿਤੇ ਹੋਏ ਐਡਰੇਸ ਦੇ ਉਪਰ ਮੈਂਬਰਸ਼ਿਪ ਨੰਬਰ ਦੇ ਨਾਲ ਚੰਦਾ ਖਤਮ ਹੋਣ ਦੀ ਤਾਰੀਕ ਵੀ ਦਿਤੀ ਹੁੰਦੀ ਹੈ, ਪਾਠਕ ਇਸ ਤਾਰੀਕ ਨੂੰ ਧਿਆਨ ਵਿਚ ਰਖਦਿਆਂ ਸਮੇਂ ਸਿਰ ਰਿਨੂਅਲ ਭੇਜਣ ਦੀ ਕ੍ਰਿਪਾ ਕਰਨ
3. ਰਿਨੂਅਲ ਦਾ ਚੰਦਾ ਭੇਜਣ ਲਈ ਮੈਂਬਰਸ਼ਿਪ ਨੰਬਰ ਅਤੇ ਰਿਨੂਅਲ ਤਰੀਕ ਦਾ ਵੇਰਵਾ ਜ਼ਰੂਰ ਦਿਤਾ ਜਾਵੇ ਅਤੇ ਇਹ ਵੀ ਦਸਿਆ ਜਾਵੇ ਕਿ ਚੰਦਾ ਰਿਨੂਅਲ ਲਈ ਹੈ ਜਾਂ ਨਵੀਂ ਮੈਂਬਰਸ਼ਿਪ ਲਈ ਹੈ।
4. Out station (ਬਾਹਰਲੇ ਥਾਵਾਂ) ਤੋਂ ਚੈਕ ਦੁਆਰਾ ਚੰਦਾ ਭੇਜਦੇ ਸਮੇਂ 1.4.98 ਤੋਂ ਸ਼ੁਰੂ ਹੋਣ ਵਾਲੀ ਮੈਂਬਰਸ਼ਿਪ ਲਈ 220/- ਰੁਪਏ ਦਾ ਚੈਕ ਬਣਾ ਕੇ ਭੇਜਿਆ ਜਾਵੇ।
5. 'ਆਤਮ ਮਾਰਗ' ਮੈਗਜ਼ੀਨ ਹਰ ਮਹੀਨੇ ਦੀ ਪਹਿਲੀ ਤਰੀਕ ਨੂੰ ਪੋਸਟ ਕਰ ਦਿਤਾ ਜਾਂਦਾ ਹੈ ਪਰ ਕਈ ਵਾਰ ਇਹ ਪਾਠਕਾਂ ਤਕ ਪੁਜਦਾ ਹੀ ਨਹੀਂ ਜਾਂ ਲੇਟ ਪੁਜਦਾ ਹੈ ਇਸ ਸੂਰਤ ਵਿਚ ਇਸ ਦਫਤਰ ਨੂੰ ਤੁਰੰਤ ਸੂਚਿਤ ਕੀਤਾ ਜਾਵੇ।



Sri Satguru Jagjit Singh Ji eLibrary NamdhariElibrary@gmail.com

# ਸੁੱਖ ਪ੍ਰਾਪਤੀ

## (ਪਰਸੰਗ - ਭਾਈ ਚੰਦਾ ਸਿੰਘ ਗਜ਼ਨੀ ਵਾਲਿਆਂ ਬਾਰੇ ਵਿਚਾਰ)

## ਸੰਤ ਵਰਿਆਮ ਸਿੰਘ ਜੀ ਵਲੋਂ 9-9-84 ਨੂੰ ਮੋਹਾਲੀ ਵਿਖੇ ਲੱਗੇ ਦੀਵਾਨ ਵਿਚ ਕੀਤੇ ਗਏ ਪ੍ਰਵਚਨ

***ਓਤਾਰਾ ਕਰਤਾ - ਪ੍ਰੋ. ਗੁਰਦੇਵ ਸਿੰਘ***

*(ਲੜੀ ਜੋੜਨ ਲਈ ਦੇਖੋ, ਦਸੰਬਰ ਅੰਕ, ਪੰਨਾ - 55)*

***ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ॥***

***ਪੰਨਾ - 726***

ਗੁਰੂ ਨਾਨਕ ਪਾਤਸ਼ਾਹ ਦੇ ਪਾਸ ਸਿਆਲਕੋਟ ਦੇ ਵਾਸੀਆਂ ਦੀ ਫਰਿਆਦ ਪਹੁੰਚੀ, ਜੋ ਉਹ ਅਕਾਲਪੁਰਖ ਦੇ ਦਰ ਤੇ ਕਰ ਰਹੇ ਸਨ ਕਿ ਮਹਾਰਾਜ! ਮਾਰੇ ਜਾ ਰਹੇ ਹਾਂ, ਗਰੀਬ ਮਾਰ ਹੋ ਰਹੀ ਹੈ, ਸਾਡਾ ਗੁਨਾਹ ਕੋਈ ਨਹੀਂ ਹੈ, ਬਚਾਓ ਸਾਨੂੰ। ਐਸੇ ਵੇਲੇ ਕੋਈ ਸਹਾਇਤਾ ਕਰਨ ਵਾਲਾ ਨਹੀਂ ਹੈ। ਮਹਾਰਾਜ ਜੀ ਨੇ ਮਰਦਾਨੇ ਨੂੰ ਕਿਹਾ, ਚਲ ਭਾਈ! ਅਕਾਲਪੁਰਖ ਦਾ ਹੁਕਮ ਆਇਆ ਹੈ ਤੇ ਸਿਆਲਕੋਟ ਵਲ ਦਾ ਰੁਖ ਕਰ ਲਿਆ। ਸਿਆਲਕੋਟ ਦੇ ਬਾਹਰ ਜਾ ਕੇ ਬੈਠ ਗਏ। ਮਹਾਰਾਜ ਜੀ ਨੇ ਮਰਦਾਨੇ ਨੂੰ ਕਿਹਾ ਕਿ ਓਹ ਦੇਖ ਸਾਮ੍ਹਣੇ ਗੁੰਬਦ ਨਜ਼ਰ ਆਉਂਦਾ ਹੈ? ਉਸ ਨੇ ਕਿਹਾ ਕਿ ਹਾਂ ਮਹਾਰਾਜ, ਤੂੰ ਉਥੇ ਜਾਹ, ਉਥੇ ਇਕ ਪੀਰ ਚਿਲੇ ਵਿਚ ਬੈਠਾ ਹੈ ਤੇ ਉਸ ਦਾ ਨਾਮ ਹਮਜ਼ਾਗੌਂਸ ਹੈ ਉਸ ਨੂੰ ਜਾ ਕੇ ਕਹਿ ਕਿ ਤੈਨੂੰ ਗੁਰੂ ਨਾਨਕ ਬੁਲਾ ਰਹੇ ਨੇ। ਉਸ ਨੂੰ ਮੇਰੇ ਪਾਸ ਲੈ ਕੇ ਆ। ਮਰਦਾਨਾ ਕਹਿਣ ਲੱਗਾ, "ਮਹਾਰਾਜ! ਜੇ ਉਹ ਨਾ ਆਇਆ। ਮਹਾਰਾਜ ਨੇ ਕਿਹਾ, "ਆਪਣਾ ਤਾਂ ਫਰਜ਼ ਹੈ ਉਸ ਨੂੰ ਜਾ ਕੇ ਕਹਿਣਾ, ਆਉਣਾ ਨਾ ਆਉਣਾ ਉਸ ਦੀ ਮਰਜ਼ੀ ਹੈ, ਤੂੰ ਜਾਹ। ਮਰਦਾਨਾ ਹੁਕਮ ਮੰਨ ਕੇ ਚਲਿਆ ਗਿਆ ਅਤੇ ਉਸ ਦੇ ਚੇਲਿਆਂ ਨੂੰ ਕਹਿਣ ਲੱਗਿਆ ਕਿ ਪੀਰ ਜੀ ਨੂੰ ਮਿਲਣਾ ਹੈ। ਚੇਲਿਆਂ ਨੇ ਉਤਰ ਦਿਤਾ ਕਿ ਪੀਰ ਜੀ ਤਾਂ ਚਾਲੀ ਦਿਨ ਦਾ ਚਿਲਾ ਕੱਟਣ ਵਾਸਤੇ ਅੰਦਰ ਬੈਠੇ ਹਨ, ਅੱਜ 25 ਦਿਨ ਹੋ ਗਏ ਹਨ। ਨਾ ਪਾਣੀ ਪੀਂਦੇ ਹਨ ਤੇ ਨਾ ਹੀ ਕੁਛ ਖਾਂਦੇ ਹਨ, ਕੇਵਲ ਚਾਲੀ ਜੌਂ ਲੈ ਕੇ ਅੰਦਰ ਬੈਠੇ ਹਨ। ਇਕ ਜੌਂ ਦੇ ਆਸਰੇ ਗੁਜ਼ਾਰਾ ਕਰ ਰਹੇ ਹਨ ਇਸ ਕਰਕੇ ਉਨ੍ਹਾਂ ਨੇ ਬਾਹਰ ਨਹੀਂ ਆਉਣਾ। ਮਰਦਾਨਾ ਕਹਿਣ ਲੱਗਿਆ, "ਮੈਂ ਗੁਰੂ ਨਾਨਕ ਦਾ ਸੇਵਕ ਹਾਂ, ਉਸ ਦੇ ਲਈ ਸੁਨੇਹਾ ਲੈ ਕੇ ਆਇਆ ਹਾਂ। ਭਾਵੇਂ ਮੈਂ ਤੁਹਾਡੀ ਜਾਤ ਦਾ ਹਾਂ, ਪਰ ਜਾਤ ਪਾਤ ਹੋਇਆ ਨਹੀਂ ਕਰਦੀ ਕੇਵਲ ਕਲਪਣਾ ਮਾਤਰ ਹੋਇਆ ਕਰਦੀ ਹੈ ਤੇ ਜਾਓ ਤੁਸੀਂ ਜਾ ਕੇ ਪੀਰ ਜੀ ਨੂੰ ਦਸ ਦਿਓ, ਭਲਾ ਹੀ ਹੋਵੇਗਾ ਇਸ ਦਾ।" ਉਹ ਕਹਿਣ ਲੱਗੇ ਕਿ ਅਸੀਂ ਤਾਂ ਕਹਿ ਨਹੀਂ ਸਕਦੇ। ਮਰਦਾਨਾ ਕਹਿਣ ਲੱਗਿਆ, "ਗੁਰੂ ਨਾਨਕ ਦਾ ਹੁਕਮ ਹੈ।" ਉਹ ਉਤਰ ਦਿੰਦੇ ਨੇ ਕਿ ਸਾਡੇ ਵੀ ਪੀਰ ਦਾ ਹੁਕਮ ਹੈ, ਅਸੀਂ ਪੀਰ ਪ੍ਰਸਤ ਹਾਂ, ਆਪਣੇ ਪੀਰ ਦਾ ਹੁਕਮ ਮੰਨਾਂਗੇ। ਮਰਦਾਨਾ ਵਾਪਸ ਚਲਾ ਗਿਆ ਤੇ ਗੁਰੂ ਮਹਾਰਾਜ ਜੀ ਨੂੰ ਜਾ ਕੇ ਦਸਦਾ ਹੈ ਕਿ ਉਹ ਕਹਿੰਦੇ ਹਨ ਕਿ ਅਸੀਂ ਪੀਰ ਪ੍ਰਸਤ ਹਾਂ, ਸਾਡੇ ਪੀਰ ਦਾ ਹੁਕਮ ਹੈ ਕਿ ਮੈਂ ਚਾਲੀ ਦਿਨ ਨਹੀਂ ਬਾਹਰ ਨਿਕਲਣਾ। ਮੇਰੇ ਕੋਲ ਕੋਈ ਸੁਨੇਹਾ ਨਾ ਭੇਜਿਓ। ਮਹਾਰਾਜ ਜੀ ਨੇ ਕਿਹਾ ਕਿ ਮਰਦਾਨਿਆਂ! ਇਕ ਵਾਰੀ ਫੇਰ ਜਾਹ। ਮਰਦਾਨਾ ਦੁਬਾਰਾ ਚਲਿਆ ਗਿਆ। ਬੜਾ ਚੰਗਾ ਸੀ ਮਰਦਾਨਾ, ਧੁੱਪ ਪੈ ਰਹੀ ਸੀ, ਗਰਮੀ ਦਾ ਮਹੀਨਾ ਸੀ, ਕਦੇ ਜਵਾਬ ਨਹੀਂ ਸੀ ਦਿੰਦਾ ਕਿ ਮੈਂ ਤਾਂ ਗਰਮੀ ਗਰਮੀ ਹੋਇਆ ਪਿਆ ਹਾਂ ਤੇ ਮੈਨੂੰ ਤੁਸੀਂ ਦੁਬਾਰਾ ਫੇਰ ਭੇਜ ਰਹੇ ਹੋਂ। ਸੋ ਫੇਰ ਚਲਾ ਗਿਆ ਉਨ੍ਹਾਂ ਨੂੰ ਜਾ ਕੇ ਕਹਿਣ ਲੱਗਾ ਕਿ ਪੀਰ ਜੀ ਨੂੰ ਕਹਿ ਦਿਓ ਕਿ ਗੁਰੂ ਨਾਨਕ ਦਾ ਦੂਸਰਾ ਸੱਦਾ ਆਇਆ ਹੈ। ਉਨ੍ਹਾਂ ਨੇ ਮਰਦਾਨੇ ਨੂੰ ਕਿਹਾ ਕਿ ਅਸੀਂ ਤੈਨੂੰ ਪਹਿਲਾਂ ਦਸ ਦਿਤਾ ਸੀ, ਪਹਿਲਾਂ ਨਹੀਂ ਤੈਨੂੰ ਯਕੀਨ ਆਇਆ? ਅਸੀਂ ਸੁਨੇਹਾ ਬਿਲਕੁਲ ਨਹੀਂ ਦੇ ਸਕਦੇ, ਸਾਡੇ ਪੀਰ ਦਾ ਹੁਕਮ ਹੈ। ਮਰਦਾਨਾ ਕਹਿਣ ਲੱਗਿਆ, ਚੰਗਾ ਭਾਈ! ਤੁਹਾਡੀ ਮਰਜ਼ੀ ਲੇਕਿਨ ਮੇਰੇ ਗੁਰੂ ਨਾਨਕ ਦਾ ਇਸ ਵਿਚ ਕੋਈ ਡੂੰਘਾ ਭੇਤ ਹੈ, ਤੁਸੀਂ ਸਮਝਦੇ ਨਹੀਂ, ਮੈਂ ਸਮਝਦਾ ਹਾਂ। ਉਹ ਕਹਿਣ ਲੱਗੇ ਪਹਿਲਾਂ ਤਾਂ ਸਾਨੂੰ ਤੇਰੇ ਤੇ ਹੀ ਇਤਰਾਜ਼ ਹੈ ਕਿ ਦੀਨ ਮੁਹੰਮਦੀ ਦਾ ਹੁੰਦਾ ਹੋਇਆ ਤੂੰ ਇਕ ਹਿੰਦੂ ਦੇ ਪਿਛੇ ਲੱਗਿਆ ਹੋਇਆ ਹੈਂ। ਕਿਉਂਕਿ ਉਸ ਵੇਲੇ ਬੰਦਿਆਂ ਦੀ ਐਸੀ ਹੀ ਸੋਚ ਸੀ, ਹੁਣ ਵੀ ਹੈ ਲੇਕਿਨ ਗੁਰੂ ਇਸ ਸੋਚ ਨੂੰ ਪਰਵਾਨ ਨਹੀਂ ਕਰਦਾ, ਉਨ੍ਹਾਂ ਦਾ ਫੁਰਮਾਨ ਹੈ ਕਿ -

***ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥***

***ਪੰਨਾ - 97***

ਸਾਰਾ ਸੰਸਾਰ ਹੀ ਪ੍ਰਮੇਸ਼ਰ ਦਾ ਰੂਪ ਹੈ, ਦੂਸਰਾ ਐਥੇ ਕੋਈ ਹੈ ਹੀ ਨਹੀਂ। ਲੇਕਿਨ ਅੱਖਾਂ ਤੇ ਪੱਟੀ ਬੰਨ੍ਹੀ ਹੋਵੇ ਤਾਂ ਹਿੰਦੂ ਵੀ ਨਜ਼ਰ ਆਉਂਦਾ ਹੈ, ਸਿੱਖ ਵੀ ਨਜ਼ਰ ਆਉਂਦਾ ਹੈ, ਮੁਸਲਮਾਨ ਵੀ ਨਜ਼ਰ ਆਉਂਦਾ ਹੈ, ਈਸਾਈ ਵੀ ਨਜ਼ਰ ਆਉਂਦਾ ਹੈ। ਜੇ ਪੱਟੀ ਖੁਲ੍ਹ ਜਾਵੇ ਨੇਤਰਾਂ ਵਿਚੋਂ ਗਿਆਨ ਅੰਜਨ ਪੈ ਕੇ ਮੋਤੀਆ ਬਿੰਦ ਉਤਰ ਜਾਵੇ ਫੇਰ ਕੀ ਨਜ਼ਰ ਆਉਂਦੈ?

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ।।***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ***
***ਹਰਿ ਰੂਪੁ ਨਦਰੀ ਆਇਆ॥***
***ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ***
***ਹਰਿ ਬਿਨੁ ਅਵਰੁ ਨ ਕੋਈ।।***
***ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ***
***ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥ ਪੰਨਾ - 922***

ਪੜ੍ਹਦੇ ਅਸੀਂ ਰੋਜ਼ ਹਾਂ, ਪਰ ਸਾਨੂੰ ਤਾਂ ਖਿਆਲ ਹੀ ਨਹੀਂ ਆਉਂਦਾ। ਮਹਾਰਾਜ! ਪੜ੍ਹਦੇ ਤਾਂ ਹੈਗੇ ਅਸੀਂ ਪਰ ਮਨ ਨਹੀਂ ਮੰਨਦਾ ਸਾਡਾ। ਮਹਾਰਾਜ ਕਹਿੰਦੇ ਫੇਰ ਤੂੰ ਮਨਮੁਖ ਹੈਂ। ਜਦੋਂ ਮੈਂ ਕਹਿੰਦਾ ਹਾਂ ਕਿ ਪ੍ਰਮੇਸ਼ਰ ਤੋਂ ਬਗੈਰ ਇਥੇ ਕੋਈ ਨਹੀਂ।

ਕਹਿੰਦੇ ਮਹਾਰਾਜ ਇਥੇ ਸਾਨੂੰ ਹਿੰਦੂ ਨਜ਼ਰ ਆਉਂਦਾ ਹੈ, ਸਿੱਖ ਨਜ਼ਰ ਆਉਂਦਾ ਹੈ, ਮੁਸਲਮਾਨ ਨਜ਼ਰ ਆਉਂਦਾ ਹੈ, ਮਾੜਾ ਨਜ਼ਰ ਆਉਂਦਾ ਹੈ, ਚੰਗਾ ਨਜ਼ਰ ਆਉਂਦਾ ਹੈ, ਮਹਾਰਾਜ ਕਹਿੰਦੇ ਤੁਹਾਡਾ ਭਰਮ ਨਹੀਂ ਗਿਆ ਕਿਉਂਕਿ –

***ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥***
***ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥***
***ਪੰਨਾ – 610***

ਤੁਸੀਂ ਦੇਖੋ, ਪ੍ਰਮੇਸ਼ਰ ਤੋਂ ਬਗੈਰ ਇਥੇ ਕੋਈ ਨਹੀਂ ਹੈ, ਤੁਸੀਂ ਹੁਕਮ ਨਹੀਂ ਮੰਨ ਰਹੇ, ਸੋ ਐਸਾ ਹੀ ਸੰਸਾਰ ਦੇ ਅੰਦਰ ਮੁੱਢ ਤੋਂ ਹੀ ਅਗਿਆਨ ਚਲਿਆ ਆ ਰਿਹਾ ਹੈ।

ਵਾਪਸ ਆ ਗਿਆ ਮਰਦਾਨਾ, ਸੱਚੇ ਪਾਤਸ਼ਾਹ! ਜਵਾਬ ਉਹੀ ਹੈ ਜੋ ਮੈਂ ਪਹਿਲਾਂ ਲਿਆਇਆ ਸੀ। ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ, "ਮਰਦਾਨਿਆਂ! ਇਕ ਵਾਰੀ ਫੇਰ ਜਾ ਕੇ ਆ।" ਕਹਿਣ ਲੱਗਾ, "ਅੱਛਾ ਮਹਾਰਾਜ! ਆਪ ਦੀ ਰਜ਼ਾ।" ਮਰਦਾਨਾ ਤੀਸਰੀ ਵਾਰੀ ਵੀ ਜਵਾਬ ਲੈ ਕੇ ਆ ਗਿਆ।

ਸਿਆਲਕੋਟ ਵਿਚ ਖਬਰ ਫੈਲ ਗਈ ਕਿ ਗੁਰੂ ਨਾਨਕ ਆ ਗਿਆ, ਲੋਕਾਂ ਨੂੰ ਧਰਵਾਸ ਆਇਆ, ਹੌਸਲਾ ਆਇਆ ਕਿ ਸਾਨੂੰ ਬਚਾ ਲਏਗਾ ਕਿਉਂਕਿ ਪੀਰ ਚਿਲਾ ਇਸ ਕਰਕੇ ਕੱਟ ਰਿਹਾ ਸੀ ਕਿ ਸਿਆਲਕੋਟ ਦਾ ਸ਼ਹਿਰ ਗਰਕ ਕਰਕੇ ਮੈਂ ਬਾਹਰ ਨਿਕਲਣਾ ਹੈ।

ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਤੇ ਨਮਸ਼ਕਾਰ ਕਰਕੇ ਬੇਅੰਤ ਸੰਗਤ ਇਕੱਠੀ ਹੋ ਗਈ। ਸਾਰੇ ਸ਼ਹਿਰ ਦਾ ਸਹਿਮ ਦੂਰ ਹੁੰਦਾ ਨਜ਼ਰ ਆ ਰਿਹਾ ਹੈ। ਹਨ੍ਹੇਰਾ ਮਨਾਂ ਦਾ ਦੂਰ ਹੁੰਦਾ ਜਾ ਰਿਹਾ ਹੈ ਕਿਉਂਕਿ ਸੂਰਜ ਦਾ ਪ੍ਰਕਾਸ਼ ਹੋ ਗਿਆ। ਪਹੁੰਚ ਗਏ ਸਾਰੇ, ਮੱਥਾ ਟੇਕ ਟੇਕ ਕੇ ਬੈਠੀ ਜਾਂਦੇ ਹਨ। ਸ਼ਹਿਰ ਦੇ ਚੰਗੇ ਸਿਆਣੇ, ਮੁਖੀਏ, ਚੌਧਰੀ ਇਕੱਠੇ ਹੋ ਕੇ ਗਲ ਵਿਚ ਪੱਲਾ ਪਾ ਕੇ ਖੜ੍ਹੇ ਹੋ ਗਏ, ਕਹਿਣ ਲੱਗੇ, "ਸੱਚੇ ਪਾਤਸ਼ਾਹ! ਤੂੰ ਧੰਨ ਹੈ। ਸਾਡੀ ਫਰਿਆਦ ਸੁਣ ਕੇ ਇਥੇ ਪਹੁੰਚ ਗਿਆ। ਮਹਾਰਾਜ! ਅਸੀਂ ਤਾਂ ਸਹਿਮੇ ਪਏ ਹਾਂ, 25 ਦਿਨ ਤੋਂ ਨਾ ਰੋਟੀ ਚੰਗੀ ਲੱਗੀ ਹੈ, ਨਾ ਪਾਣੀ ਚੰਗਾ ਲੱਗਿਆ, ਨਾ ਪਰਿਵਾਰ ਚੰਗਾ ਲਗਦਾ ਹੈ, ਨਾ ਕੋਠੀਆਂ ਚੰਗੀਆਂ ਲਗਦੀਆਂ ਹਨ, ਨਾ ਵਿਹਾਰ ਚੰਗਾ ਲਗਦਾ ਹੈ, ਉਦਾਸੀ ਛਾ ਗਈ ਸਾਰੇ ਸ਼ਹਿਰ ਦੇ ਉਤੇ, ਉਦਾਸ ਹੋਏ ਪਏ ਹਾਂ, ਦਿਮਾਗ ਕੁਝ ਸਾਥ ਹੀ ਨਹੀਂ ਦੇ ਰਿਹਾ, ਐਨਾ ਹੀ ਸੋਚਦਾ ਹੈ ਕਿ ਖਬਰੇ ਬਚਾਂਗੇ, ਖਬਰੇ ਮਰਾਂਗੇ। ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਪਿਆਰਿਓ! ਕਿਉਂ ਤੁਸੀਂ ਐਨੇ ਬੇਦਿਲ ਹੋਏ ਓਂ। ਮਾਰਨਾ ਜੀਵਾਲਣਾ ਅਕਾਲਪੁਰਖ ਦੇ ਹੱਥ ਵਿਚ ਹੈ। ਜੇ ਉਹਨੇ ਨਹੀਂ ਮਾਰਨਾ ਕੋਈ ਨਹੀਂ ਮਾਰ ਸਕਦਾ। ਜੇ ਉਹਨੇ ਮਾਰਨਾ ਹੈ ਤਾਂ ਜਿਥੇ ਜੀਅ ਕਰਦਾ ਹੈ ਜਾ ਕੇ ਚੜ੍ਹ ਜਾਓ, ਲੁਕ ਜਾਓ ਛਿਪ ਜਾਓ ਉਥੇ ਹੀ ਮੌਤ ਆ ਜਾਵੇਗੀ। ਸਾਰੇ ਹੀ ਬੈਠੇ ਨੇ, ਕਹਿਣ ਲੱਗੇ, "ਮਹਾਰਾਜ! ਹੁਣ ਕੀ ਹੋਊ, ਪੀਰ ਜੀ ਨੂੰ ਤਾਂ ਤੁਸੀਂ ਤਿੰਨ ਵਾਰੀ ਬੁਲਾ ਲਿਆ।

ਮਹਾਰਾਜ ਜੀ ਕਹਿਣ ਲੱਗੇ, "ਭਾਈ ਹੁਣ ਸਾਡਾ ਫਰਜ਼ ਤਾਂ ਪੂਰਾ ਹੋ ਗਿਆ, ਹੁਣ ਅਕਾਲਪੁਰਖ ਜਾਣੇ ਤੇ ਪੀਰ ਜਾਣੇ। ਫੇਰ ਵੀ ਮਹਰਾਜ ਨੇ ਇਹ ਨਹੀਂ ਕਿਹਾ ਕਿ ਅੱਛਾ ਕੋਈ ਨਹੀਂ, ਤੁਸੀਂ ਦੇਖਿਓ ਸਹੀ ਬਾਰਾਂ ਵਜਣ ਦਿਓ ਕਿਉਂਕਿ ਇਹ ਗੁਰਮਤਿ ਦੀ ਟੇਕ ਨਹੀਂ। ਗੁਰਮਤਿ ਦੀ ਟੇਕ ਅਕਾਲਪੁਰਖ ਤੇ ਹੈ। ਜਦੋਂ ਬਾਰਾਂ ਵਜੇ ਜਿਵੇਂ ਬਿਜਲੀ ਪੈਂਦੀ ਹੈ ਐਸ ਤਰ੍ਹਾਂ ਗੜ-ਗੜਾਹਟ ਹੋਈ। ਜਿਥੇ ਦਰਵਾਜੇ ਬੰਦ ਕਰਕੇ ਪੀਰ 41 ਦਿਨਾਂ ਦਾ ਘੋਰ ਤਪ ਚਿਲੇ ਦੇ ਰੂਪ ਵਿਚ ਕਰ ਰਿਹਾ ਸੀ ਉਸ ਮਕਾਨ ਦੀ ਗੁੰਬਦ ਖਰਬੂਜੇ ਵਾਂਗ ਫਟ ਗਈ, ਪੀਰ ਘਬਰਾ ਗਿਆ, ਨੱਠ ਕੇ ਬਾਹਰ ਨਿਕਲ ਆਇਆ। ਰੋਸ਼ਨੀ ਦੇਖੀ ਹੈਰਾਨ ਹੋ ਗਿਆ, ਕੁਝ ਨਹੀਂ ਸਮਝ ਆਉਂਦਾ, ਮੁਰੀਦ ਵੀ ਹੈਰਾਨ ਹੋ ਕੇ ਮੂੰਹ 'ਚ ਉਂਗਲੀਆਂ ਪਾਈਂ ਖੜ੍ਹੇ ਹਨ ਕਿ ਇਹ ਕੀ ਹੋ ਗਿਆ? ਪੀਰ ਕਹਿਣ ਲੱਗਿਆ ਕਿ ਕੋਈ ਐਥੇ ਆਇਆ ਸੀ? ਮੁਰੀਦ ਕਹਿਣ ਲੱਗੇ, "ਪੀਰ ਜੀ! ਆਪ ਨੂੰ ਗੁਰੂ ਨਾਨਕ ਜੀ ਨੇ ਬੁਲਾਇਆ ਸੀ।" ਕਹਿਣ ਲੱਗਾ, "ਤੁਸੀਂ ਮੈਨੂੰ ਉਸ ਵੇਲੇ ਕਿਉਂ ਨਾ ਦਸਿਆ? ਉਹ ਕਹਿਣ ਲੱਗੇ ਪੀਰ ਜੀ! ਆਪ ਦਾ ਹੁਕਮ ਸੀ ਕਿ ਮੈਨੂੰ ਕੋਈ ਵੀ ਮਿਲਣ ਆਵੇ ਮੈਨੂੰ ਮਿਲਣ ਨਹੀਂ ਦੇਣਾ। ਪੀਰ ਜੀ ਕਹਿਣ ਲੱਗੇ ਮੈਂ ਗੁਰੂ ਨਾਨਕ ਜੀ ਵਾਸਤੇ ਤਾਂ ਨਹੀਂ ਸੀ ਕਿਹਾ ਤੇ ਰੱਬ ਦੇ ਬੰਦਿਆਂ ਬਾਰੇ ਨਹੀਂ ਸੀ ਕਿਹਾ। ਮੈਂ ਤਾਂ ਸੰਸਾਰੀ ਬੰਦਿਆਂ ਬਾਰੇ ਕਿਹਾ ਸੀ। ਜੇ ਪ੍ਰਮੇਸ਼ਰ ਦਾ ਪਿਆਰ ਆਵੇ ਉਹਨੂੰ ਤਾਂ ਆਪ ਜਾ ਕੇ ਮਿਲੀਦਾ ਹੈ। ਬੜਾ ਅਫਸੋਸ ਹੈ ਗੁਰੂ ਨਾਨਕ ਪਾਤਸ਼ਾਹ ਆਏ ਤੇ ਤੁਸੀਂ ਉਨ੍ਹਾਂ ਨੂੰ ਵਾਪਸ ਕਰ ਦਿਤਾ। ਕਹਿਣ ਲੱਗੇ, ਮਹਾਰਾਜ! ਉਨ੍ਹਾਂ ਦਾ ਮੁਰੀਦ ਆਇਆ ਸੀ। ਪੀਰ ਨੇ ਕਿਹਾ ਕਿ ਮੁਰੀਦ ਹੋਇਆ ਕਿ ਗੁਰੂ ਨਾਨਕ ਹੋਇਆ, ਇਕੋ ਹੀ ਗੱਲ ਹੈ। ਤੁਸੀਂ ਮੇਰੀ ਬੇਇਜ਼ਤੀ ਕਰਵਾ ਦਿਤੀ। ਚਲੋ ਹੁਣ ਚਲ ਕੇ ਗੁਰੂ ਨਾਨਕ ਜੀ ਨੂੰ ਮਿਲੀਏ। ਤੁਰ ਕੇ ਆ ਪਹੁੰਚੇ ਤੇ ਮਹਾਰਾਜ ਜੀ ਨੂੰ ਆ ਕੇ ਨਮਸ਼ਕਾਰ ਕੀਤੀ ਤੇ ਦਸਤਪੰਜਾ ਲਿਆ। ਮਹਾਰਾਜ ਜੀ ਨੇ ਬਿਠਾ ਲਿਆ ਤੇ ਗੁਰੂ ਮਹਾਰਾਜ ਜੀ ਨੇ ਬੜੇ ਪਿਆਰ ਨਾਲ ਪਿੱਠ ਤੇ ਹੱਥ ਫੇਰਿਆ।



Sri Satguru Jagjit Singh Ji eLibrary NamdhariElibrary@gmail.com

ਕਹਿਣ ਲੱਗੇ, "ਪੀਰ ਜੀ! ਪੀਰ ਤਾਂ ਠੰਢੇ ਸਾਗਰਾਂ 'ਚ ਵਸਦੇ ਹਨ ਤੁਸੀਂ ਤਪਤ ਸਾਗਰ ਵਿਚ ਕਿਉਂ ਗੋਤੇ ਖਾ ਰਹੇ ਹੋਂ ਕਿਉਂਕਿ ਪ੍ਰਮੇਸ਼ਰ ਦਾ ਨਾਮ, ਹਰੀ ਦਾ ਨਾਮ ਤਾਂ ਠਾਰ ਗੜਾ ਹੋਇਆ ਕਰਦਾ ਹੈ, 'ਖੁਨਕ ਨਾਮ ਖੁਦਾਇਆ' ਨਾਮ ਠੰਢਾ ਹੋਇਆ ਕਰਦਾ ਹੈ, ਤੁਹਾਡੇ ਅੰਦਰ ਆਹ ਤੇਜ਼ ਕਿਥੋਂ ਆ ਗਿਆ ਤੇ ਕ੍ਰੋਧ ਕਿਥੋਂ ਪ੍ਰਚਲਤ ਹੋ ਗਿਆ? ਦੇਖੋ, 25 ਦਿਨਾਂ ਵਿਚ ਤੁਹਾਡਾ ਸਰੀਰ ਕਿੰਨਾ ਕ੍ਰਿਸ ਹੋ ਗਿਆ। ਗੁਰੂ, ਪੀਰਾਂ, ਸੰਤਾਂ ਨੂੰ ਤਾਂ ਐਨਾ ਕ੍ਰੋਧ ਨਹੀਂ ਕਰਨਾ ਚਾਹੀਦਾ, ਆਪਾਂ ਨੂੰ ਤਾਂ ਸਭ ਦਾ ਭਲਾ ਮੰਗਣਾ ਚਾਹੀਦਾ ਹੈ, ***'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ'*** ਆਪਾਂ ਤਾਂ ਪੀਰ ਜੀ ਸਰਬੱਤ ਦਾ ਭਲਾ ਮੰਗਦੇ ਹਾਂ, ਇਹ ਪ੍ਰਮੇਸ਼ਰ ਦੀ ਦੁਨੀਆਂ ਹੈ, ਘਟ ਘਟ ਦੇ ਅੰਦਰ ਉਹ ਵਸਦਾ ਹੈ ਉਸ ਦੀ ਦੁਨੀਆਂ ਤੇ ਕਿਉਂ ਕ੍ਰੋਧ ਕਰਨਾ ਹੈ? ਪੀਰ ਨੇ ਬੇਨਤੀ ਕੀਤੀ, "ਮਹਾਰਾਜ! ਇਸ ਸ਼ਹਿਰ ਦੇ ਬੰਦੇ ਝੂਠੇ ਹਨ ਤੇ ਇਹ ਸਾਰਾ ਸ਼ਹਿਰ ਝੂਠਿਆਂ ਦਾ ਹੈ।" ਮਹਾਰਾਜ ਜੀ ਨੇ ਫੁਰਮਾਇਆ ਕਿ ਪੀਰ ਜੀ! ਥੋੜ੍ਹੇ ਬਹੁਤੇ ਝੂਠੇ ਹੁੰਦੇ ਹਨ, ਸਾਰੇ ਤਾਂ ਹੁੰਦੇ ਨਹੀਂ, ਫੇਰ ਸਜ਼ਾ ਸਾਰਿਆਂ ਨੂੰ ਕਿਉਂ? ਪੀਰ ਕਹਿਣ ਲੱਗਾ ਕਿ ਮੇਰੇ ਪਾਸ ਇਥੋਂ ਦਾ ਗੀਗਾ ਖਤਰੀ ਆਇਆ, ਉਸ ਦੇ ਉਲਾਦ ਨਹੀਂ ਸੀ ਹੁੰਦੀ, ਮੈਂ ਖੁਦਾਬੰਦ ਤਾਲਾ ਦੇ ਅੱਗੇ ਅਰਦਾਸ ਕੀਤੀ। ਉਹ ਇਕ ਪੁੱਤਰ ਮੰਗਦਾ ਸੀ, ਮੈਂ ਕਿਹਾ ਕਿ ਦੋ ਪੁੱਤਰ ਹੋਣਗੇ, ਇਕ ਮੈਨੂੰ ਦੇ ਦੇਵੀਂ ਤੇ ਇਕ ਤੂੰ ਰੱਖ ਲਵੀਂ ਕਿਉਂਕਿ ਮੈਨੂੰ ਵੀ ਲੋੜ ਸੀ। ਕਿਉਂਕਿ ਪਿਆਰ ਤੋਂ ਬਗੈਰ ਇਹ ਰਸਤਾ ਨਹੀਂ ਲੱਭਦਾ ਮੈਂ ਸੋਚਿਆ ਕਿ ਪਿਆਰ ਕਿਸੇ ਤਰੀਕੇ ਨਾਲ ਪੈ ਜਾਵੇ। ਸਾਰੇ ਪੀਰ ਫਕੀਰ ਬਾਲਕੇ ਰੱਖਿਆ ਕਰਦੇ ਸੀ। ਸਾਧ ਸੰਗਤ ਜੀ, ਆਪਾਂ ਗ੍ਰਿਹਸਤੀਆਂ ਨੂੰ ਤਾਂ ਪਿਆਰ ਵੈਸੇ ਹੀ ਪਰਿਵਾਰ ਨਾਲ ਪਿਆ ਰਹਿੰਦਾ ਹੈ ਭਾਵੇਂ ਉਹ ਨੀਵੇਂ ਦਰਜੇ ਦਾ ਹੀ ਹੈ, ਪਿਆਰ ਨਹੀਂ ਮੋਹ ਹੈ ਪਰ ਆਪਾਂ ਪਿਆਰ ਹੀ ਕਹਿੰਦੇ ਹਾਂ ਕਿਉਂਕਿ ਅਸੀਂ ਇਸ ਪਿਆਰ ਦਾ ਗਲਤ ਪ੍ਰਯੋਗ ਕਰਦੇ ਹਾਂ, ਇਸ ਪਿਆਰ ਦੇ ਜਜ਼ਬੇ ਨੂੰ ਲੋਕ ਕੁਟੰਬ ਸਭਨਾਂ ਤੋਂ ਤੋੜ ਕੇ ਪ੍ਰਮੇਸ਼ਰ ਵਲ ਨਹੀਂ ਲਾਉਂਦੇ ਜੇਕਰ ਅਸੀਂ ਇਸ ਪਿਆਰ ਦੇ ਜਜ਼ਬੇ ਨੂੰ ਵਧਾ ਕੇ ਵਾਹਿਗੁਰੂ ਵਲ, ਗੁਰੂ ਵਲ ਲਾ ਲਈਏ ਤਾਂ ਸਭ ਕੁਝ ਹਾਸਲ ਹੋ ਜਾਂਦਾ ਹੈ।

ਮਹਾਰਾਜ ਜੀ ਪੀਰ ਨੂੰ ਪੁਛਣ ਲੱਗੇ ਕਿ ਫੇਰ ਕੀ ਹੋਇਆ? ਉਤਰ ਦਿਤਾ ਮਹਾਰਾਜ! ਦੋ ਪੁੱਤਰ ਹੋ ਗਏ, ਫੇਰ ਤੀਸਰਾ ਵੀ ਹੋ ਗਿਆ, ਚੌਥੇ ਦੀ ਅਰਦਾਸ ਕਰੀ ਚੌਥਾ ਵੀ ਹੋ ਗਿਆ। ਪਰ ਮੈਨੂੰ ਇਕ ਵੀ ਪੁੱਤਰ ਨਹੀਂ ਦਿਤਾ। ਮੈਂ ਸ਼ਹਿਰ ਵਾਲਿਆਂ ਸਿਆਣਿਆਂ ਨੂੰ ਕਿਹਾ ਪਰ ਕਿਸੇ ਨੇ ਵੀ ਹਾਅ ਦਾ ਨਾਅਰਾ ਨਹੀਂ ਮਾਰਿਆ। ਸੋ ਮਹਾਰਾਜ! ਮੈਨੂੰ ਗੁੱਸਾ ਆਉਣਾ ਕੁਦਰਤੀ ਸੀ। ਸੋ ਮੈਂ ਚਾਲੀ ਦਿਨ ਦਾ ਚਿਲਾ ਕੱਟਣ ਵਾਸਤੇ ਬੈਠ ਗਿਆ। ਮਹਾਰਾਜ ਜੀ ਨੇ ਪੁਛਿਆ, "ਪੀਰ ਜੀ! ਕੋਈ ਵੀ ਚੰਗਾ ਨਹੀਂ ਇਸ ਸ਼ਹਿਰ ਵਿਚ?" ਕਹਿਣ ਲੱਗਾ, "ਮਹਾਰਾਜ! ਇਹ ਸ਼ਹਿਰ ਤਾਂ ਸਾਰਾ ਹੀ ਗਰਕ ਕਰਨ ਵਾਲਾ ਹੈ।" ਮਹਾਰਾਜ ਕਹਿਣ ਲੱਗੇ, "ਪੀਰ ਜੀ! ਕੋਈ ਗੱਲ ਨਹੀਂ ਪਰਖ ਲੈਂਦੇ ਹਾਂ।"

ਆਪ ਨੇ ਮਰਦਾਨੇ ਨੂੰ ਇਕ ਟਕਾ ਦੇ ਕੇ ਕਿਹਾ, "ਮਰਦਾਨਿਆ! ਇਕ ਪੈਸੇ ਦਾ ਸੱਚ ਤੇ ਇਕ ਪੈਸੇ ਦਾ ਝੂਠ ਲੈ ਕੇ ਆ ਤੇ ਸੌਦਾ ਲਏ ਬਗੈਰ ਵਾਪਸ ਨਾ ਆਵੀਂ। ਮਰਦਾਨੇ ਨੇ ਸਤਿ ਬਚਨ ਕਿਹਾ ਕਿਉਂਕਿ ਉਹ ਮਹਾਰਾਜ ਜੀ ਦੇ ਕੌਤਕ ਨੂੰ ਜਾਣਦਾ ਸੀ। ਹੱਟੀ ਹੱਟੀ ਤੁਰਿਆ ਫਿਰਦਾ ਹੋਕਾ ਦੇ ਰਿਹਾ ਹੈ ਕਿ ਕੋਈ ਮੈਨੂੰ ਸੱਚ ਦਾ ਤੇ ਝੂਠ ਦਾ ਸੌਦਾ ਦੇ ਦਿਓ। ਇਕ 22 ਸਾਲ ਦਾ ਨੌਜਵਾਨ ਜੋ ਸੰਤਾਂ ਦੀ ਸੰਗਤ ਕਰਨ ਵਾਲਾ ਸੀ, ਉਸ ਨੇ ਭਾਈ ਮਰਦਾਨੇ ਨੂੰ ਇਸ਼ਾਰਾ ਕਰਕੇ ਬੁਲਾ ਲਿਆ ਤੇ ਕਿਹਾ ਕਿ ਐਧਰ ਆਓ। ਕੀ ਗੱਲ, ਸੌਦਾ ਮਿਲਦਾ ਨਹੀਂ? ਮਰਦਾਨੇ ਨੇ ਕਿਹਾ, "ਨਹੀਂ।" ਉਸ ਨੌਜਵਾਨ ਨੇ ਮਰਦਾਨੇ ਤੋਂ ਟਕਾ ਲੈ ਲਿਆ। ਬਦਲੇ ਵਿਚ ਕਾਗਜ਼ ਦੀਆਂ ਦੋ ਪੁੜੀਆਂ ਬਣਾ ਕੇ ਦੇ ਦਿਤੀਆਂ। ਮਰਦਾਨਾ ਕਹਿਣ ਲੱਗਾ ਕਿ ਸੌਦਾ ਠੀਕ ਹੈ, ਸੱਚ ਝੂਠ ਦਾ। ਉਹ ਕਹਿਣ ਲੱਗਾ ਠੀਕ ਹੈ। ਮਰਦਾਨਾ ਪੁੜੀਆਂ ਲੈ ਕੇ ਗੁਰੂ ਮਹਾਰਾਜ ਕੋਲ ਪਹੁੰਚ ਜਾਂਦਾ ਹੈ। ਗੁਰੂ ਮਹਾਰਾਜ ਜੀ ਨੇ ਪੀਰ ਜੀ ਨੂੰ ਕਿਹਾ ਕਿ ਤੁਸੀਂ ਦੇਖੋਂ ਪੁੜੀਆਂ ਵਿਚ ਕੀ ਹੈ। ਜਦੋਂ ਪਹਿਲੀ ਪੁੜੀ ਖੋਲ੍ਹੀ ਉਸ ਤੇ ਲਿਖਿਆ ਹੋਇਆ ਸੀ ਕਿ 'ਮਰਨਾ ਸੱਚ' ਦੂਜੀ ਖੋਲ੍ਹੀ ਉਸ ਤੇ ਲਿਖਿਆ ਸੀ ਕਿ 'ਜੀਉਣਾ ਝੂਠ'। ਮਹਾਰਾਜ ਜੀ ਕਹਿਣ ਲੱਗੇ, "ਪੀਰ ਜੀ! ਜਿਸ ਸ਼ਹਿਰ ਦੇ ਅੰਦਰ ਇਕ ਵੀ ਬੰਦਾ ਐਸਾ ਹੋਵੇ ਜਿਸ ਨੂੰ ਮੌਤ ਚੇਤੇ ਹੈ ਫੇਰ ਉਹ ਸ਼ਹਿਰ ਤਾਂ ਗਰਕ ਕਰਨ ਵਾਲਾ ਨਹੀਂ ਹੈ। ਉਹ ਤਾਂ ਆਬਾਦ ਰੱਖਣ ਵਾਲਾ ਹੈ। ਇਕ ਦੇ ਬਦਲੇ ਲੱਖ ਕਰੋੜ ਬਰਕਤ ਖਾਇਆ ਕਰਦੇ ਹਨ।

***ਜੋ ਮਨਿ ਚਿਤਿ ਇਕੁ ਅਰਾਧਦੇ***
***ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ॥ ਪੰਨਾ – 306***

ਗੁਰੂ ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਮਹਾਰਾਜ ਗੋਇੰਦਵਾਲ ਵਿਚ ਸਨ। ਉਥੇ ਇਕ ਪੰਡਤ ਦਾ ਜੁਆਨ ਪੁੱਤਰ ਮਰ ਗਿਆ। ਬ੍ਰਾਹਮਣੀ ਵਿਧਵਾ ਸੀ, ਬਹੁਤ ਬੈਰਾਗ ਕਰ ਰਹੀ ਸੀ। ਮਹਾਰਾਜ ਜੀ ਨੇ ਸੁਣਿਆ ਕਿ ਐਡੀ ਦਰਦਨਾਕ ਅਵਾਜ਼ ਕਿਥੋਂ ਆ ਰਹੀ ਹੈ। ਅਸੀਂ ਐਸ ਵੇਲੇ ਪ੍ਰਮੇਸ਼ਰ ਨਾਲ ਇਕਮਿਕ ਹੋਣ ਵਾਸਤੇ ਸਵੈ ਸਰੂਪ ਵਿਚ ਲੀਨ ਹੋਣਾ ਚਾਹੁੰਦੇ ਹਾਂ। ਐਨੀ ਦੁਖ ਭਰੀ ਅਵਾਜ਼ ਕਿਥੋਂ ਆ ਰਹੀ ਹੈ ਕਿਉਂਕਿ ਮਹਾਂਪੁਰਸ਼ ਦੁਖ ਦੀ ਅਵਾਜ਼ ਸਹਿ ਨਹੀਂ ਸਕਿਆ ਕਰਦੇ। ਆਪ ਨੂੰ ਦਸਿਆ ਗਿਆ ਕਿ ਮਹਾਰਾਜ! ਬ੍ਰਾਹਮਣੀ ਦਾ ਇਕਲੋਤਾ ਪੁੱਤਰ ਚੜ੍ਹਾਈ ਕਰ ਗਿਆ ਹੈ। ਮਹਾਰਾਜ ਕਹਿਣ ਲੱਗੇ, "ਜਾਓ, ਧਰਵਾਸ ਦੇਵੋ, ਉਸ ਦੇ ਪਾਸ ਜਾ ਕੇ ਉਸ ਨੂੰ ਕਹੋ ਰੋਵੇ ਨਾ, ਸਵੇਰੇ ਸਾਡੇ ਪਾਸ ਲੈ ਆਵੇ। ਉਸ ਤੋਂ ਬਾਅਦ ਆਪ ਸਮਾਧੀ ਤੋਂ ਉਥਾਨ ਹੋਏ ਤਾਂ ਮਾਈ ਨੇ ਬੱਚਾ ਲੈ ਆਂਦਾ। ਦੀਵਾਨ ਦੀ ਸਮਾਪਤੀ ਤੋਂ ਬਾਅਦ ਅਰਜ਼ ਕੀਤੀ ਗਈ ਸੱਚੇ ਪਾਤਸ਼ਾਹ! ਆਹ ਬੱਚਾ ਹੈ ਜੋ ਚੜ੍ਹਾਈ ਕਰ ਗਿਆ। ਮਹਾਰਾਜ ਨੇ ਕਿਹਾ, ਅੱਛਾ! ਭਾਈ ਸਤਿਨਾਮ ਵਾਹਿਗੁਰੂ ਕਹਿ, ਦ੍ਰਿਸ਼ਟੀ ਕੀਤੀ ਬੱਚਾ ਉਠ ਕੇ ਖੜ੍ਹਾ ਹੋ ਗਿਆ। ਅਰਦਾਸ ਕੀਤੀ, ਹੇ ਪ੍ਰਭੂ ਜੀ! ਸੱਚੇ ਪਾਤਸ਼ਾਹ! ਮੇਰਾ ਹਿਰਦਾ ਐਸਾ ਨਰਮ ਹੈ ਕਿ ਮੈਥੋਂ ਕਿਸੇ ਦਾ ਦੁਖ ਨਹੀਂ ਸਹਿ ਹੁੰਦਾ, ਜਿੰਨਾ ਚਿਰ ਅਸੀਂ ਇਸ ਸਰੀਰ ਵਿਚ ਰਹਿਣਾ ਹੈ, ਆਹ ਜਮਦੂਤਾਂ ਨੂੰ ਕਹੋ ਕਿ ਐਥੇ ਗੋਇੰਦਵਾਲ ਵਿਚ ਆ ਕੇ ਨਾ ਵੜਨ। ਸੋ ਮਹਾਂਪੁਰਸ਼ ਆਪਣੇ ਉਤੇ ਸਾਰੇ ਸੰਸਾਰ ਦਾ ਦੁਖ ਲਈਂ ਫਿਰਦੇ ਹਨ। ਆਪ ਨੇ ਬਦਲ ਕੇ ਰੱਖ ਦਿਤਾ ਸਾਰਾ system, ਪ੍ਰਕ੍ਰਿਤੀ ਦਾ, ਨਿਯਮ ਬਦਲ ਕੇ ਰੱਖ ਦਿਤਾ। ਸਭ ਕੁਝ ਬਦਲ ਦਿਤਾ ਜਿਵੇਂ ਕਿ ਫੁਰਮਾਨ ਹੈ –

***ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥***
***ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥***
***ਪੰਨਾ - 1252***

ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ, "ਪੀਰ ਜੀ! ਜਿਥੇ ਇਕ ਬੰਦਾ ਵੀ ਸੱਚ ਤੇ ਝੂਠ ਦੀ ਪਛਾਣ ਕਰਨ ਵਾਲਾ ਹੈ ਉਹ ਸ਼ਹਿਰ ਤਾਂ ਆਬਾਦ ਹੋਣਾ ਚਾਹੀਦਾ ਹੈ, ਬਰਬਾਦ ਨਹੀਂ ਹੋਣਾ ਚਾਹੀਦਾ, ਚਲੋ ਕੋਈ ਨਹੀਂ।" ਸੋ ਇਸ ਤਰ੍ਹਾਂ ਪੀਰ ਜੀ ਨੂੰ ਸਮਝਾਉਣਾ ਕੀਤਾ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਸੰਸਾਰ ਮੌਤ ਨੂੰ ਭੁੱਲ ਗਿਆ ਹੈ -

***ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ।।***
***ਪੰਨਾ - 726***

ਮਰਨਾ ਭੁਲਣ ਕਰਕੇ ਆਹ ਸਾਰਾ ਬਖੇੜਾ ਪੈ ਗਿਆ। ਜੀਉਣ ਦੀਆਂ ਆਸਾਂ ਰੱਖੀਆਂ ਹੋਈਆਂ ਹਨ। ਇਸ ਤਰ੍ਹਾਂ ਕਹਿਣ ਲੱਗਿਆ ਭਾਈ ਚੰਦਾ ਸਿੰਘ! ਤੇਰਾ ਵਪਾਰ ਬਹੁਤ ਵੱਡਾ ਹੈ, ਈਰਾਨ, ਅਰਬ, ਅਫਗਾਨਿਸਤਾਨ ਵਿਚ ਤੇਰਾ ਵਪਾਰ ਹੋ ਰਿਹਾ ਹੈ, ਮੈਂ ਤੇਰਾ ਨਾਮ ਦੂਰੋਂ ਸੁਣਦਾ ਆਇਆ ਹਾਂ ਅਤੇ ਨਾਲ ਮੈਨੂੰ ਇਹ ਕਨਸੋ ਵੀ ਪੈਂਦੀ ਗਈ ਹੈ ਕਿ ਤੂੰ ਰੂਹਾਨੀ ਬੰਦਾ ਵੀ ਹੈਂ ਪਰ ਪਿਆਰਿਆ! ਮੈਨੂੰ ਤਾਂ ਇੰਜ ਲਗਦਾ ਹੈ ਕਿ ਅਜੇ ਤਾਂ ਤੂੰ ਓ ਅ ਵੀ ਸ਼ੁਰੂ ਨਹੀਂ ਕੀਤਾ ਅਤੇ ਰੂਹਾਨੀਅਤ ਦੀ ਪਹਿਲੀ ਪੂਣੀ ਵੀ ਨਹੀਂ ਕੱਤੀ।

ਭਾਈ ਚੰਦਾ ਕਹਿਣ ਲੱਗਿਆ ਮੈਨੂੰ ਤਾਂ ਕੁਝ ਵੀ ਨਹੀਂ ਪਤਾ ਮੈਂ ਤਾਂ ਬਿਲਕੁਲ ਕੋਰਾ ਹਾਂ, ਅਣਜਾਣ ਹਾਂ। ਕਹਿੰਦੇ ਦੇਖ ਸੁਣ ਧਿਆਨ ਨਾਲ ਫੁਰਮਾਨ ਹੈ -

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥***
***ਪੰਨਾ - 12***

ਤੇਰੀ ਵਾਰੀ ਆਈ ਹੋਈ ਹੈ, ਕੀ ਕਰਦਾ ਹੁੰਦਾ ਹੈ? ਕਹਿੰਦਾ ਮੈਂ ਗੁਰਦੁਆਰਾ ਸਾਹਿਬ ਜਾ ਕੇ ਬਾਣੀ ਵੀ ਸੁਣਦਾ ਹਾਂ, ਕੀਰਤਨ ਵੀ ਸੁਣਦਾ ਹਾਂ, ਮੈਂ ਕੋਸ਼ਿਸ਼ ਵੀ ਕਰਦਾ ਹਾਂ ਤੇ ਸਮਝਣ ਦਾ ਯਤਨ ਵੀ ਕਰਦਾ ਹਾਂ। ਕਹਿਣ ਲੱਗੇ, "ਪਿਆਰਿਆ! ਐਸ ਤਰ੍ਹਾਂ ਸਮਝ ਨਹੀਂ ਆਉਂਦਾ।

***ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ ਕਲ॥***
***ਪੰਨਾ - 1410***

ਜੇ ਤੂੰ ਤਾਰੂ ਵੀ ਹੈ ਪੱਤਣਾ ਦਾ ਤਾਂ ਵੀ ਕਿਸੇ ਸਿਆਣੇ ਨੂੰ ਤੂੰ ਪੁੱਛ ਲੈ ਜਿਹੜਾ ਆਪ ਭੰਵਰਾਂ ਦੇ ਵਿਚੋਂ ਦੀ ਲੰਘਿਆ ਹੋਵੇ।

***ਤਾਹੂ ਖਰੇ ਸੁਜਾਣ ਵੰਞਾ ਏਨੀ ਕਪਰੀ॥ ਪੰਨਾ - 1410***

ਜਿਨ੍ਹਾਂ ਨੇ ਪੈਂਦੇ ਕਪਰਾਂ (ਘੁੰਮਣ ਘੇਰੀਆਂ) ਨੂੰ ਚੀਰ ਕੇ ਲੰਘਿਆ ਹੋਵੇ ਉਨ੍ਹਾਂ ਨੂੰ ਐਸੀ ਜੁਗਤ ਪੁਛ ਲੈ। ਇਹ ਤਾਂ ਬਹੁਤ ਵੱਡੇ ਕਪਰ ਨੇ ਸੰਸਾਰ ਦੇ ਅੰਦਰ, ਮਾਇਆ ਦੀ ਖਾਈ ਹੈ।

***ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ***
***ਸਤ ਕੈ ਆਸਣਿ ਪੁਰਖੁ ਰਹੈ।। ਪੰਨਾ - 877***

ਮਾਇਆ ਦੇ ਜਲ ਦੀ ਖਾਈ ਹੈ, ਇਸ ਦੇ ਵਿਚੋਂ ਲੰਘਣਾ ਔਖਾ ਹੁੰਦਾ ਹੈ। ਕਿਸੇ ਨੂੰ ਪੁਛ ਲੈ ਜੋ ਮਿਲਿਆ ਹੋਇਐ। ਸਮਝ ਆ ਗਈ। ਕਹਿਣ ਲੱਗਿਆ ਮਹਾਰਾਜ! ਜਿਥੇ ਤੁਸੀਂ ਮੈਨੂੰ ਏਸ ਗੱਲ ਦੀ ਸੋਝੀ ਦੇ ਦਿਤੀ ਉਥੇ ਦੱਸ ਵੀ ਪਾ ਦਿਓ। ਕਹਿਣ ਲੱਗਿਆ ਮੇਰੇ ਪਾਸ ਰਹੋ। ਸੇਵਾ ਕਰੀ, ਪ੍ਰਭੂ ਦਾ ਪਿਆਰ ਜਾਗ ਉਠਿਆ, ਦਿਨ ਰਾਤ ਰੋਂਦਾ ਰਹਿੰਦਾ ਹੈ, ਬੈਰਾਗ ਆ ਗਿਆ। ਮਾਇਆ ਵਲ ਪਿਆਰ ਨਹੀਂ ਪੈਂਦਾ। ਬੱਚਿਆਂ ਤੇ ਘਰਵਾਲੀ ਨੂੰ ਕਹਿ ਦਿਤਾ ਕਿ ਮੇਰੇ ਅੰਦਰ ਕੋਈ ਕਰਾਰਾ ਜ਼ਖਮ ਲਗ ਗਿਆ। ਮੈਥੋਂ ਉਹ ਸੱਲ ਭੁੱਲਿਆ ਨਹੀਂ ਜਾਂਦਾ ਕਿਉਂਕਿ ਕਿਸੇ ਪੂਰੇ ਨੇ ਬਾਣ ਮਾਰ ਦਿਤਾ -

***ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ।।***
***ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕ।।***
***ਪੰਨਾ - 1374***

ਕਹਿਣ ਲੱਗਿਆ ਮੇਰੇ ਛੇਕ ਪੈ ਗਿਆ, ਦੁਨੀਆਂ ਮੈਨੂੰ ਭੁੱਲ ਗਈ, ਇਕੋ ਗੱਲ ਮੈਨੂੰ ਯਾਦ ਰਹਿ ਗਈ ਕਿ ਮੈਂ ਤਾਂ ਆਇਆ ਸੀ ਪ੍ਰਮੇਸ਼ਰ ਨੂੰ ਮਿਲਣ ਵਾਸਤੇ, ਮੈਂ ਤਾਂ ਐਨਾ ਜਨਮ ਬਰਬਾਦ ਕਰ ਦਿਤਾ। ਆਹ ਮਾਇਆ ਤਾਂ ਮੇਰੇ ਨਾਲ ਨਹੀਂ ਜਾਣੀ, ਤੁਹਾਡੇ ਜੋਗੀ ਬਹੁਤ ਕਮਾ ਦਿਤੀ ਹੈ, ਪੁਸ਼ਤਾਂ ਤਕ ਨਹੀਂ ਮੁਕਣੀ। ਮੈਂ ਤਾਂ ਜਿਹੜੇ ਕੰਮ ਨੂੰ ਕਰਨ ਵਾਸਤੇ ਆਇਆਂ ਹਾਂ ਉਹ ਮੈਂ ਕਰਿਆ ਹੀ ਨਹੀਂ। ਦਿਨ ਰਾਤ ਬੈਰਾਗ ਵਿਚ ਰਹਿੰਦਾ ਹੈ। ਮਹਾਤਮਾ ਬਾਣ ਲਾ ਕੇ ਤੁਰਦਾ ਹੋਇਆ। ਭਾਈ ਚੰਦਾ ਸਿੰਘ, ਬਹੁਤ ਉਦਾਸ ਰਹਿੰਦਾ ਹੈ, ਆਏ ਗਏ ਸਾਧੂ ਸੰਤਾਂ ਨੂੰ ਪੁਛਦਾ ਹੈ ਕਿ ਮੈਨੂੰ ਕੋਈ ਮਿਲਾ ਦਿਓ, ਕੋਈ ਦੱਸ ਪਾਓ ਜਿਹੜਾ ਐਸ ਵੇਲੇ ਪੂਰਾ ਹੋਵੇ, ਕੋਈ ਐਸਾ ਸੰਸਾਰ ਦੇ ਅੰਦਰ ਹੈ? ਇਕੱਲੇ ਇਕੱਲੇ ਨੂੰ ਹਰ ਇਕ ਨੂੰ ਪੁਛਦਾ ਹੈ ਕਿਉਂਕਿ ਐਸੀ ਅਵਸਥਾ ਦਾ ਜ਼ਿਕਰ ਮਹਾਰਾਜ ਜੀ ਐਸ ਤਰ੍ਹਾਂ ਕਰਦੇ ਹਨ -

***ਧਾਰਨਾ - ਜਿਸ ਤਨ ਲੱਗੀਆਂ ਸੋਈ ਤਨ ਜਾਣੇ,***
***ਕਿਸੇ ਦੀ ਲੱਗੀ ਕੌਣ ਜਾਣਦਾ।***
***ਮੇਰੇ ਪਿਆਰੇ, ਕਿਸੇ ਦੀ ਲੱਗੀ ਕੌਣ ਜਾਣਦਾ - 2***
***ਜਿਸ ਤਨ ਲੱਗੀਆਂ ਸੋਈ ਤਨ ਜਾਣੇ.......-2***

***ਲਾਗੀ ਹੋਇ ਸੁ ਜਾਨੈ ਪੀਰ॥***
***ਰਾਮ ਭਗਤਿ ਅਨੀਆਲੇ ਤੀਰ॥ ਪੰਨਾ - 327***

ਜੇ ਕਿਤੇ ਪ੍ਰਮੇਸ਼ਰ ਦੇ ਮਿਲਣ ਦੀ ਲਗਨ ਲਗ ਜਾਵੇ-

***ਹਰਿ ਬਿਨ ਨੀਦ ਭੂਖ ਕਹੁ ਕੈਸੀ***
***ਕਾਪੜੁ ਤਨਿ ਨ ਸੁਖਾਵਏ।। ਪੰਨਾ - 1108***

ਵਾਲੀ ਅਵਸਥਾ ਹੋ ਜਾਂਦੀ ਹੈ। ਚੰਦਾ ਸਿੰਘ ਬਉਰਾ ਹੋ ਗਿਆ, ਘਰ ਵਿਚ ਕਿਸੇ ਨਾਲ ਬੋਲਦਾ ਨਹੀਂ ਹੈ, ਹਰ ਵਕਤ ਬੈਰਾਗ ਦੇ ਨਾਲ ਨੇਤਰਾਂ ਵਿਚੋਂ ਜਲ ਜਾਂਦਾ ਰਹਿੰਦਾ ਹੈ।

ਪਤਾ ਲਗਦਾ ਹੈ ਕਿ ਪੰਜਾਬ ਤੋਂ ਕੋਈ ਹੋਰ ਸਿੰਘ ਆਇਆ ਹੈ, ਜਾ ਕੇ ਉਸ ਨੂੰ ਮਿਲਦਾ ਹੈ ਤੇ ਆਪਣੇ ਮਨ ਦੀ ਅਵਸਥਾ ਬਾਰੇ ਦਸਦਾ ਕਹਿੰਦਾ ਹੈ ਪਿਆਰੇ ਗੁਰਮੁਖ ਜੀ! ਮੇਰੇ ਮਨ ਦੇ ਅੰਦਰ ਬੜਾ ਤੀਬਰ ਬੈਰਾਗ ਹੋ ਗਿਆ ਕਿ ਮੈਂ ਆਇਆ ਸੀ ਸੰਸਾਰ ਦੇ ਅੰਦਰ ਇਹ ਕੰਮ ਕਰਨ ਵਾਸਤੇ, ਜੋ ਮੈਂ ਨਹੀਂ ਕੀਤਾ ਕਿ -

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।। ਪੰਨਾ - 12***

ਮੈਨੂੰ ਅਜੇ ਤਕ ਵਾਹਿਗੁਰੂ ਨਹੀਂ ਮਿਲ ਸਕਿਆ। ਮੈਨੂੰ ਕਿਸੇ ਦੀ ਦਸ ਪਾ ਦਿਓ, ਕੋਈ ਹੈ ਐਸਾ, ਮੈਨੂੰ ਉਸ ਦੀ

(ਬਾਕੀ ਪੰਨਾ 64 ਤੇ)



Sri Satguru Jagjit Singh Ji eLibrary NamdhariElibrary@gmail.com

# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA

*(ਲੜੀ ਜੋੜਨ ਲਈ ਦੇਖੋ ਦਸਬੰਰ ਅੰਕ, ਪੰਨਾ - 63)*

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***
***ਅਨੁਵਾਦਕ - ਡਾ. ਤੇਜਿੰਦਰ ਮਲਹੋਤਰਾ***

4. ਅਰਜਨ ਕਹਿੰਦਾ ਹੈ, ਮੈਂ ਇਹ ਕਿਸ ਤਰ੍ਹਾਂ ਮੰਨ ਜਾਵਾਂ ਤੁਸੀਂ ਇਹ ਗਿਆਨ ਵਿਵਸਤਵ ਨੂੰ ਦਿਤਾ, ਤੁਹਾਡਾ ਜਨਮ ਵਿਵਸਤਵ ਤੋਂ ਕਿਤੇ ਬਾਹਦ ਵਿਚ ਹੋਇਆ।

5. ਕ੍ਰਿਸ਼ਨ ਜੀ ਬਚਨ ਕਰਦੇ ਹਨ, ਅਰਜਨ! ਤੇਰੇ ਤੇ ਮੇਰੇ ਕਈ ਜਨਮ ਹੋ ਚੁੱਕੇ ਹਨ, ਮੈਨੂੰ ਉਨ੍ਹਾਂ ਸਾਰਿਆਂ ਦਾ ਗਿਆਨ ਹੈ ਪਰ ਤੈਨੂੰ ਨਹੀਂ, ਹੇ ਪਰੋਤਪ।

6. ਮੈਂ ਅਜਰ ਹਾਂ, ਅਮਰ ਹਾਂ, ਅਬਿਨਾਸ਼ੀ ਹਾਂ, ਆਤਮਾ ਹਾਂ, ਪਰਮਾਤਮਾ ਹਾਂ ਫੇਰ ਵੀ ਆਪਣੀ ਮਾਇਆ ਨਾਲ ਪ੍ਰਕ੍ਰਿਤੀ ਨਾਲ ਪ੍ਰਗਟ ਹੁੰਦਾ ਹਾਂ।

ਹੁਣ ਅਰਜਨ ਸਮਝ ਜਾਂਦਾ ਹੈ ਕਿ ਜੋ ਗਿਆਨ ਸ੍ਰੀ ਕ੍ਰਿਸ਼ਨ ਉਸ ਨੂੰ ਦੇ ਰਹੇ ਹਨ, ਉਹ ਪਰੰਪਰਾਗਤ ਹੈ ਤੇ ਲੰਮੇ ਸਮੇਂ ਤੋਂ ਇਸ ਤਰ੍ਹਾਂ ਹੀ ਚਲਿਆ ਆ ਰਿਹਾ ਹੈ, ਪਰ ਅਰਜਨ ਦਾ ਮਨ ਘਬਰਾ ਜਾਂਦਾ ਹੈ, ਅਵਿਵਸਥ ਹੋ ਜਾਂਦਾ ਹੈ, ਇਹ ਸੁਣ ਕੇ ਇਹ ਗਿਆਨ ਕ੍ਰਿਸ਼ਨ ਜੀ ਨੇ ਵਿਵਾਸਵਤ ਨੂੰ ਵੀ ਦਿਤਾ ਸੀ, ਉਹ ਹੈਰਾਨ ਹੈ ਤੇ ਸੋਚਦਾ ਹੈ। ਮੇਰੇ ਗੁਰੂ ਮੇਰੇ ਸਾਮ੍ਹਣੇ ਖੜ੍ਹੇ ਹਨ। ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਉਨ੍ਹਾਂ ਨੇ ਵਿਵਾਸਵਤ ਨੂੰ ਗਿਆਨ ਦਿਤਾ ਹੋਵੇ, ਜੋ ਹਜ਼ਾਰਾਂ ਸਾਲ ਪਹਿਲਾਂ ਹੋਏ ਹਨ? ਅਰਜਨ ਘਬਰਾਇਆ ਪਿਆ ਹੈ, ਹੈ ਵੀ ਸੱਚੀ ਘਬਰਾਹਟ। ਅਰਜਨ ਕਹਿੰਦਾ ਹੈ, "ਹੇ ਪ੍ਰਭੂ! ਤੁਸੀਂ ਹੁਣ ਮੌਜੂਦ ਹੋ ਅਤੇ ਵਿਵਾਸਵਤ ਕਿਤੇ ਪਹਿਲਾਂ ਹੋਏ ਹਨ, ਮੈਂ ਇਹ ਕਿਸ ਤਰ੍ਹਾਂ ਮੰਨਾਂ? ਅਰਜਨ ਦਾ ਅਗਿਆਨ ਦੂਰ ਕਰਨ ਲਈ ਪਿਛਲੇ ਜਨਮਾਂ ਬਾਰੇ ਦਸਦੇ ਉਹ ਕਹਿੰਦੇ ਹਨ, ਹੇ ਅਰਜਨ! ਇਸ ਗੱਲ ਨੂੰ ਤੂੰ ਨਹੀਂ ਜਾਣਦਾ, ਮੈਂ ਜਾਣਦਾ ਹਾਂ, ਆਤਮਾ ਅਮਰ ਹੈ, ਨਾ ਆਤਮਾ ਜੰਮਦੀ ਹੈ ਨਾ ਮਰਦੀ ਹੈ, ਮੈਂ ਆਤਮਾ ਹਾਂ, ਮੈਂ ਵਿਸ਼ਵ ਦਾ ਸਿਰਜਨਹਾਰ ਹਾਂ, ਸਭ ਵਿਚ ਵਸਦਾ ਹਾਂ, ਮੇਰਾ ਪ੍ਰਕ੍ਰਿਤੀ ਤੇ ਪੂਰਾ ਕਾਬੂ ਹੈ, ਮੈਂ ਆਪਣੀ ਇੱਛਾ ਸ਼ਕਤੀ ਨਾਲ ਜਦੋਂ ਚਾਹਾਂ ਜਨਮ ਲੈਂਦਾ ਹਾਂ, ਮੈਂ ਕਰਮਾਂ ਦਾ ਬੱਧਾ ਜਨਮ ਨਹੀਂ ਲੈਂਦਾ। ਜੰਮਣ ਮਰਨ ਦੇ ਚੱਕਰ ਨੂੰ ਅਮਰ ਆਤਮਾ ਨਾਲ ਤੁਲਨਾ ਨਹੀਂ ਦਿਤੀ ਜਾ ਸਕਦੀ, ਪਰ ਮਨੁੱਖ ਜੰਮਦਾ ਤੇ ਮਰਦਾ ਹੈ, ਉਹ ਕਰਮਾਂ ਦਾ ਬੱਧਾ ਹੈ, ਆਮ ਮਨੁੱਖ ਇਹ ਗੱਲ ਸਮਝ ਨਹੀਂ ਸਕਦਾ, ਸੰਤਾਂ ਲਈ ਇਹ ਸਮਝਣਾ ਕੋਈ ਔਖਾ ਨਹੀਂ।

ਮਹਾਤਮਾ ਇਸ ਗੱਲ ਨੂੰ ਜਾਣਦੇ ਹਨ ਕਿ ਭੂਤ ਭਵਿੱਖ ਤੇ ਵਰਤਮਾਨ ਕੇਵਲ ਇਕ ਲੜੀ ਦੀਆਂ ਕੜੀਆਂ ਹਨ, ਇਹ ਇਕ ਦੂਸਰੇ ਨਾਲ ਜੁੜੀਆਂ ਹੋਈਆਂ ਹਨ, ਸੰਤਾਂ ਲਈ ਭੂਤ ਭਵਿੱਖ ਇਕੋ ਹੀ ਹਨ, ਹੁਣੇ ਇਥੇ ਹੀ ਹਨ, ਸਾਡੇ ਕੋਲ ਕੋਈ ਤਰੀਕਾ ਨਹੀਂ ਅਸੀਂ ਜੰਮਣ ਮਰਨ ਦਾ ਰਹੱਸ ਜਾਣ ਸਕੀਏ, ਭੂਤ ਭਵਿੱਖ ਨੂੰ ਜਾਣ ਸਕੀਏ ਪਰ ਜਿਨ੍ਹਾਂ ਨੂੰ ਗਿਆਨ ਹੋ ਗਿਆ ਹੈ ਉਨ੍ਹਾਂ ਲਈ ਜੰਮਣ ਮਰਨ ਦਾ ਗੇੜ ਸਮਝਣਾ ਕੋਈ ਔਖਾ ਨਹੀਂ।

ਸੰਸਾਰ ਦੀਆਂ ਬਹੁਤ ਸਾਰੀਆਂ ਅਧਿਆਤਮਕ ਪ੍ਰਣਾਲੀਆਂ ਜੰਮਣ ਮਰਨ ਦੀ ਫਿਲੋਸਫੀ ਵਿਚ ਵਿਸ਼ਵਾਸ਼ ਰਖਦੀਆਂ ਹਨ, ਜਿਹੜੇ ਨਹੀਂ ਮੰਨਦੇ ਉਹ ਬਹੁਤ ਸਵਾਲ ਕਰਦੇ ਹਨ ਤੇ ਬੜੇ ਗੰਭੀਰ ਪ੍ਰਸ਼ਨ ਹੁੰਦੇ ਹਨ ਉਨ੍ਹਾਂ ਦੇ ਜਿਵੇਂ ਸਾਨੂੰ ਜੰਮਣ ਲਈ ਕਿਉਂ ਮਜ਼ਬੂਰ ਕੀਤਾ ਜਾਂਦਾ ਹੈ? ਕੀ ਜਨਮ ਕੇਵਲ ਇਕ ਹਾਦਸਾ ਹੈ, ਇਸ ਦਾ ਕਾਰਨ ਕੋਈ ਨਹੀਂ? ਕੀ ਜਨਮ ਪਰਮਾਤਮਾ ਦੀ ਜ਼ਿੰਮੇਵਾਰੀ ਹੈ? ਉਨ੍ਹਾਂ ਦੀ ਕ੍ਰਿਪਾ ਹੈ, ਕਰਤੇ ਦੀ ਕ੍ਰਿਪਾ ਹੈ ਜਿਨ੍ਹਾਂ ਪਰੰਪਰਾਵਾਂ ਵਿਚ ਜੰਮਣ ਮਰਨ ਦੇ ਚੱਕਰ ਵਿਚ ਵਿਸ਼ਵਾਸ਼ ਨਹੀਂ ਉਨ੍ਹਾਂ ਕੋਲ ਇਸ ਦਾ ਕੋਈ ਤਸੱਲੀਬਖਸ਼ ਉਤਰ ਨਹੀਂ ਹੈ, ਆਮ ਮਨੁੱਖ ਧਰਮ ਦੇ ਹੁਕਮ ਨੂੰ ਹੀ ਜਾਂ ਗ੍ਰੰਥਾਂ ਨੂੰ ਹੀ ਅਤਿ ਸ਼ਰਧਾ ਨਾਲ ਮੰਨਦੇ ਹਨ। ਇਹ ਤਾਂ ਬੁਧੀਜੀਵੀਆਂ ਦੀ ਤੇ ਪ੍ਰਸ਼ਨ ਕਰਨ ਵਾਲਿਆਂ ਦੀ ਹੀ ਮੰਗ ਹੈ ਕਿ ਇਸ ਦਵੰਦ ਦਾ ਉਤਰ ਕੀ ਤੇ ਕਿਵੇਂ ਦਿਤਾ ਜਾਵੇ ਜਿਵੇਂ ਕਿ ਮੈਂ ਕਿਥੋਂ ਆਇਆ ਹਾਂ? ਮੈਂ ਕਿਉਂ ਆਇਆ ਹਾਂ? ਮੇਰਾ ਜੀਵਨ ਮਨੋਰਥ ਕੀ ਹੈ? ਮੈਂ ਕਿਥੇ ਜਾਵਾਂਗਾ? ਇਨ੍ਹਾਂ ਪ੍ਰਸ਼ਨਾਂ ਦੀ ਠੀਕ ਉਤਰ ਕੇਵਲ ਜੰਮਣ ਮਰਨ ਦੀ ਫਿਲੋਸਫੀ ਹੀ ਦੇ ਸਕਦੀ ਹੈ।

ਬਹੁਤ ਸਾਰੇ ਪੱਛਮੀ ਲੋਕੀ ਬਹੁਤ ਸੰਕੋਚ ਵਿਚ ਆ ਜਾਂਦੇ

ਹਨ ਜਦੋਂ ਉਨ੍ਹਾਂ ਨਾਲ ਜੰਮਣ ਮਰਨ ਦੀ ਫਿਲੌਸਫੀ ਤੇ ਗੱਲ ਕਰੋ, ਉਹ ਇਸ ਨੂੰ ਪੁਰਾਣੀ ਕਲਪਿਤ ਭੂਤਾਂ ਪ੍ਰੇਤਾਂ ਦੀ ਧਾਰਨਾ ਹੀ ਮੰਨਦੇ ਹਨ। ਉਹ ਇਸ ਦੀਆਂ ਕਮੀਆਂ ਗੁਣ ਨਿਰਪੇਖ ਹੋ ਕੇ ਨਹੀਂ ਦੇਖ ਸਕਦੇ, ਉਹ ਤਾਂ ਜੰਮਣ ਮਰਨ ਦੇ ਵਿਚਾਰ ਤੋਂ ਹੀ ਵਿਰੋਧੀ ਹਨ। ਉਹ ਇਸ ਬਾਰੇ ਕੁਝ ਸੁਣਨਾ ਹੀ ਨਹੀਂ ਚਾਹੁੰਦੇ, ਇਹ ਹਉਮੈ ਦੀ ਅਤਿ ਹੈ ਜਦੋਂ ਤੁਸੀਂ ਕਿਸੇ ਗਿਆਨ ਨੂੰ, ਕਿਸੇ ਚੀਜ਼ ਨੂੰ ਵੀ ਨਿਰਪੇਖ ਹੋ ਕੇ ਨਾ ਦੇਖੋ ਤੇ ਆਪਣੇ ਗਿਆਨ ਦਾ ਦਾਇਰਾ ਨਾ ਵਧਾਉਣਾ ਚਾਹੋ, ਬਹੁਤ ਸਾਰੇ ਪੱਛਮੀ ਨਾ ਦਿਸਦੇ ਪ੍ਰਭੂ ਤੋਂ ਡਰਦੇ ਹਨ, ਭਾਵੇਂ ਜੋ ਦਿਸਦਾ ਹੈ ਉਹ ਉਸ ਕੋਲੋਂ ਵੀ ਖੁਸ਼ ਨਹੀਂ ਹਨ, ਉਨ੍ਹਾਂ ਦੀ ਅਸੁਰਖਿਅਤਾ ਦਾ ਅਭਾਸ ਉਨ੍ਹਾਂ ਦੇ ਹਉਮੈ ਨੂੰ ਹੋਰ ਪੱਕਾ ਕਰਦਾ ਹੈ, ਇਹ ਚੱਕਰ ਇਸ ਤਰ੍ਹਾਂ ਹੀ ਚਲਦਾ ਰਹਿੰਦਾ ਹੈ।

ਬਹੁਤ ਸਾਰੇ ਪੱਛਮੀ ਦਾਰਸ਼ਨਕ ਜਿਵੇਂ ਕਿ ਅਫਲਾਤੂਨ (Plato) ਸ਼ਾਪਨਹਾਰ (Schopenhaur) ਕਾਂਟ (Kant) ਹੀਗਲ (Hegel) ਇਹ ਸਭ ਆਵਾਗੌਣ ਦੇ ਚਕਰ ਨੂੰ ਮੰਨਦੇ ਸਨ, ਬਹੁਤ ਸਾਰੇ ਤੁਹਾਨੂੰ ਇਹੋ ਜਿਹੇ ਮਿਲ ਜਾਣਗੇ ਜਿਹੜੇ ਤੁਹਾਨੂੰ ਪਿਛਲੇ ਜਨਮਾਂ ਬਾਰੇ ਦਸ ਦੇਣਗੇ। ਆਵਾਗੌਣ ਦੇ ਗੇੜ ਨੂੰ ਬਹਿਸਾਂ ਨਾਲ ਸਾਬਤ ਨਹੀਂ ਕੀਤਾ ਜਾ ਸਕਦਾ, ਇਹ ਤਾਂ ਆਤਮ ਸਾਧਨਾ ਦਾ ਵਿਸ਼ਾ ਹੈ। ਜਦੋਂ ਤੁਸੀਂ ਚੇਤਨਤਾ ਦੀ ਉਚੇਰੀ ਅਵਸਥਾ ਤੇ ਪਹੁੰਚ ਜਾਂਦੇ ਹੋ ਤਾਂ ਪੁਰਾਣੀਆਂ ਯਾਦਾਂ ਤੇ ਭੂਤ ਕਾਲ ਦੇ ਵਿਸ਼ੇ ਆਪਣੇ ਆਪ ਅੱਗੇ ਆਉਣ ਲਗ ਪੈਂਦੇ ਹਨ।

ਅੱਜ ਦੇ ਸਮੇਂ ਲੱਖਾਂ ਹੀ ਲੋਕ ਹਨ ਜਿਹੜੇ ਬਾਹਰੀ ਸੰਸਾਰ ਵਲ ਖਿਚੇ ਪਏ ਹਨ, ਭੋਗਾਂ ਦੇ ਬੱਧੇ ਪਏ ਹਨ, ਪਰ ਵਿਰਲੇ ਹੀ ਬ੍ਰਹਮਗਿਆਨੀ ਹਨ, ਗੁਰੂ ਹਨ। ਅਜ ਦੇ ਸੰਸਾਰ ਦਾ ਹਾਲ ਤਾਂ ਇਹ ਹੈ ਕਿ ਅੰਨੇ ਅੰਨ੍ਹਿਆਂ ਦੇ ਆਗੂ ਬਣੇ ਪਏ ਹਨ, ਮਰਨ ਜੰਮਣ ਦਾ ਰਹੱਸ ਆਮ ਲੋਕਾਂ ਨੂੰ ਪਤਾ ਨਹੀਂ ਲਗ ਸਕਦਾ, ਕੇਵਲ ਸੰਤ ਮਹਾਤਮਾ ਹੀ ਇਸ ਭੇਦ ਨੂੰ ਜਾਣਦੇ ਹਨ, ਆਮ ਮਨੁੱਖ ਜੰਮਣ ਮਰਨ ਦੀ ਪੀੜਾ ਅਨੁਭਵ ਕਰਦਾ ਹੈ ਪਰ ਪੁਜੀਆਂ ਰੂਹਾਂ ਤੇ ਕ੍ਰਿਸ਼ਨ ਜੀ ਜਿਹੀਆਂ ਹਸਤੀਆਂ ਤਾਂ ਸਮਰਥ ਹਨ, ਉਹ ਇਨ੍ਹਾਂ ਗੱਲਾਂ ਤੋਂ ਬਹੁਤ ਉਚੇ ਹਨ। ਇਹ ਪੁਜੀਆਂ ਹਸਤੀਆਂ ਵੱਖ-ਵੱਖ ਸਮੇਂ ਵਖਰੇ-ਵਖਰੇ ਚੋਲੇ ਪਾ ਕੇ ਲੋਕਾਂ ਨੂੰ ਸੰਦੇਸ਼ ਦੇਣ ਆਉਂਦੇ ਹਨ, ਇਹੋ ਜਿਹੇ ਅਵਤਾਰ ਆਪਣੀ ਇੱਛਾ ਅਨੁਸਾਰ ਹੀ ਜਨਮ ਲੈਂਦੇ ਹਨ। ਇਹ ਪੂਰੀ ਤਰ੍ਹਾਂ ਪਹੁੰਚੀਆਂ ਹਸਤੀਆਂ ਹੁੰਦੀਆਂ ਹਨ, ਪ੍ਰਮਾਤਮਾ ਨਾਲ ਇਕ ਹੋਈਆਂ ਹਸਤੀਆਂ। ਆਮ ਮਨੁੱਖਾਂ ਦਾ ਜੰਮਣ ਮਰਨ ਵਾਸ਼ਨਾਵਾਂ ਦਾ ਬਧਾ ਹੁੰਦਾ ਹੈ, ਆਮ ਮਨੁੱਖਾਂ ਦਾ ਮਨ ਸੰਸਾਰਕ ਇਛਾਵਾਂ ਵਿਚ ਉਲਝਿਆ ਰਹਿੰਦਾ ਹੈ ਪਰ ਪੁਜੇ ਹੋਏ ਤਾਂ ਤਿੰਨ ਗੁਣਾਂ ਤੋਂ ਉਪਰ ਹੁੰਦੇ ਹਨ ਅਤੇ ਇਛਾਵਾਂ ਤੋਂ ਮੁਕਤ ਹੁੰਦੇ ਹਨ।

ਮਰਨਾ ਤਾਂ ਜੀਵ ਦਾ ਸੁਭਾਅ ਹੈ, ਇਕ ਬਦਲਾਵ ਹੈ, ਇਹ ਪੂਰਾ ਵਿਨਾਸ਼ ਨਹੀਂ ਹੈ, ਇਹ ਤਾਂ ਇਸ ਤਰ੍ਹਾਂ ਹੈ ਜਿਵੇਂ ਅਸੀਂ ਕਿਸੇ ਕਿਲ੍ਹੇ ਦੇ ਇਕ ਬੂਹੇ ਤੋਂ ਬਾਹਰ ਨਿਕਲੀਏ ਤੇ ਦੂਸਰੇ ਬੂਹੇ ਤੋਂ ਫੇਰ ਅੰਦਰ ਆ ਜਾਈਏ, ਮਰਨ ਦਾ ਦੁਖ ਉਨ੍ਹਾਂ ਨੂੰ ਹੁੰਦਾ ਹੈ ਜਿਹੜੇ ਜੀਵਨ ਨੂੰ ਪਕੜ ਕੇ ਰਖਣਾ ਚਾਹੁੰਦੇ ਹਨ ਤੇ ਸੰਸਾਰਕ ਲੋਭਾਂ ਵਿਚ ਫਸੇ ਰਹਿਣਾ ਚਾਹੁੰਦੇ ਹਨ। ਮੌਤ ਕੋਈ ਡਰਾਵਣੀ ਨਹੀਂ ਹੈ, ਕੋਈ ਦੁਖਦਾਈ ਨਹੀਂ ਹੈ, ਮਰਨ ਦਾ ਡਰ ਵਧੇਰੇ ਦੁਖਦਾਈ ਤਾਂ ਹੁੰਦਾ ਹੈ ਜਦੋਂ ਇਸ ਦਾ ਅਨੁਭਵ ਤੁਸੀਂ ਕਰਦੇ ਰਹਿੰਦੇ ਹੋ। ਇਸ ਡਰ ਦਾ ਕੋਈ ਕਾਰਨ ਨਹੀਂ ਹੈ, ਪਰ ਆਮ ਮਨੁੱਖ ਇਸ ਨੂੰ ਜਾਣ ਨਹੀਂ ਸਕਦਾ, ਜੇ ਤੁਸੀਂ ਮੌਤ ਦੇ ਡਰ ਨੂੰ ਜਾਨਣ ਦੀ ਕੋਸ਼ਿਸ਼ ਕਰੋ ਤਾਂ ਸਮਝ ਜਾਓਗੇ ਕਿ ਜੋ ਹੋਣਾ ਹੈ ਜੋ ਵਾਪਰਨਾ ਹੀ ਹੈ ਉਸ ਨੂੰ ਮੰਨ ਲੈਣਾ ਚਾਹੀਦਾ ਹੈ ਉਸ ਨਾਲ ਸਮਝੋਤਾ ਕਰ ਲੈਣਾ ਚਾਹੀਦਾ ਹੈ, ਡਰ ਦੀ ਕੋਈ ਲੋੜ ਨਹੀਂ। ਜਿਹੜੀ ਚੀਜ਼ ਤੁਸੀਂ ਪ੍ਰਾਪਤ ਕਰਨਾ ਚਾਹੁੰਦੇ ਹੋ ਉਹ ਨਹੀਂ ਕਰ ਰਹੇ, ਉਸ ਦਾ ਡਰ ਹੋਣਾ ਸੁਭਾਵਿਕ ਹੈ, ਜੋ ਹੈ ਉਸ ਨੂੰ ਗੁਆਉਣ ਦਾ ਡਰ, ਵਿਛੜਨ ਦਾ ਡਰ, ਮੌਤ ਦਾ ਡਰ, ਜੋ ਪਤਾ ਨਹੀਂ ਉਸ ਦਾ ਡਰ ਤੇ ਹੋਰ ਕਿੰਨੇ ਸਾਰੇ ਡਰ ਹਨ, ਜਿਹੜੇ ਮਾਨਸਿਕ ਮਨ ਦੇ ਅੰਦਰ ਰਹਿੰਦੇ ਹਨ ਤੇ ਇਹ ਡਰ ਜੀਵਨ ਮਨੋਰਥ ਨੂੰ ਹਰਾ ਦਿੰਦੇ ਹਨ। ਪੁਰਾਤਨ ਮਨੁੱਖ ਜਾਣਦੇ ਸਨ ਕਿ ਆਤਮ ਸੰਭਾਲ ਦਾ ਸੰਵੇਦ ਭੈ ਪੈਦਾ ਕਰਦਾ ਹੈ, ਉਹ ਆਪਣੇ ਸ਼ਿਸ਼ਾਂ ਨੂੰ ਭੈ ਤੇ ਕਾਬੂ ਪਾ ਕੇ ਜੀਉਣਾ ਸਿਖਾਉਂਦੇ ਸਨ, ਭੈ ਆਪਣਾ ਬਣਾਇਆ ਹੁੰਦਾ ਹੈ ਅਤੇ ਉਹ ਜੀਵਨ ਵਿਚ ਕਿਸੇ ਵਸਤੂ ਨੂੰ ਮਾਨਣ ਨਹੀਂ ਦਿੰਦਾ, ਭੈ ਜੀਵਨ ਦੀਆਂ ਖੁਸ਼ੀਆਂ ਹਰ ਪੱਧਰ ਤੇ ਸੰਵੇਦ ਪਧਰ ਤੇ, ਮਾਨਸਿਕ ਪੱਧਰ ਤੇ ਅਚੇਤ ਪੱਧਰ ਤੇ ਖਤਮ ਕਰ ਦਿੰਦਾ ਹੈ। ਜਦੋਂ ਭੈ ਅਚੇਤ ਵਿਚ ਵਾਸਾ ਕਰ ਲੈਂਦਾ ਹੈ ਤਾਂ ਉਸ ਦਾ ਉਥੋਂ ਨਿਕਲਣਾ ਔਖਾ ਹੁੰਦਾ ਹੈ, ਅੱਜ ਅਰਜਨ ਨੇ ਭੈ ਕਾਰਨ ਦੁਖ ਪਾਇਆ ਪਰ ਕ੍ਰਿਸ਼ਨ ਜੀ ਨੇ ਅਰਜਨ ਨੂੰ ਉਸ ਭੈ ਵਿਚੋਂ ਕੱਢਿਆ ਤੇ ਗਿਆਨ ਦਿਤਾ।

ਜਦੋਂ ਗੁਰੂ ਤਿੰਨ ਸਰੀਰਾਂ ਦਾ ਗਿਆਨ ਦਿੰਦਾ ਹੈ (ਬਾਹਰੀ ਸਰੀਰ, ਸੂਖਸ਼ਮ ਸਰੀਰ ਤੇ ਕਾਰਨਵਾਦੀ ਸਰੀਰ) ਸ਼ਿਸ਼ ਇਹ ਸਮਝ ਜਾਂਦਾ ਹੈ ਕਿ ਬਾਹਰੀ ਸਥੂਲ ਸਰੀਰ ਕੇਵਲ ਥੋੜ੍ਹੇ ਸਮੇਂ ਲਈ ਹੀ ਰਹਿੰਦਾ ਹੈ ਤੇ ਇਹ ਕੇਵਲ ਜੰਮਣ ਤੋਂ ਮਰਨ ਤਕ ਹੁੰਦਾ ਹੈ, ਸੂਖਸ਼ਮ ਸਰੀਰ ਅਚੇਤ ਮਨ ਦੇ ਪ੍ਰਭਾਵ ਹੁੰਦੇ ਹਨ, ਇਸ ਵਿਚ ਸੰਸਕਾਰ ਤੇ ਹਰ ਤਰ੍ਹਾਂ ਦੇ ਪ੍ਰਭਾਵ ਹੁੰਦੇ ਹਨ, ਚੰਗੇ ਵੀ ਮੰਦੇ ਵੀ। ਸੂਖਸ਼ਮ ਸਰੀਰ ਉਦੋਂ ਤਕ ਰਹਿੰਦਾ ਹੈ ਜਦੋਂ ਤਕ ਇਹ ਪ੍ਰਭਾਵ ਰਹਿੰਦੇ ਹਨ। ਕਾਰਣ ਸਰੀਰ ਦੇਰ ਤਕ ਰਹਿੰਦਾ ਹੈ। ਇਹ ਗੁਪਤ ਪ੍ਰਭਾਵਾਂ ਦੇ ਉਨ੍ਹਾਂ ਸੰਸਕਾਰਾਂ ਦਾ ਬਣਦਾ ਹੈ ਜਿਹੜੇ ਅਚੇਤ ਮਨ ਵਿਚ ਸੁਤੇ ਰਹਿੰਦੇ ਹਨ ਜਿਨ੍ਹਾਂ ਨੂੰ ਤਿੰਨ ਸਰੀਰਾਂ ਦਾ ਗਿਆਨ ਨਹੀਂ, ਉਹ ਕੇਵਲ ਬਾਹਰੀ ਸਰੀਰ ਨਾਲ ਹੀ ਆਪਣੇ ਆਪ ਨੂੰ ਜੋੜਦੇ ਹਨ, ਪਰ ਜਿਹੜੇ ਜਗਿਆਸੂ ਇਨ੍ਹਾਂ ਤਿੰਨਾਂ ਸਰੀਰਾਂ ਨੂੰ ਜਾਣਦੇ ਹਨ, ਉਹ ਇਹ ਸਮਝਦੇ ਹਨ ਕਿ ਹੱਡ ਮਾਸ ਦੇ ਸਰੀਰ ਪਿਛੇ ਸੂਖਸ਼ਮ ਅਤੇ ਕਾਰਨ ਸਰੀਰ ਵੀ ਹਨ।

ਯੋਗੀ ਇਨ੍ਹਾਂ ਤਿੰਨਾਂ ਸਰੀਰਾਂ ਤੋਂ ਪਰ੍ਹੇ ਜਾਂਦੇ ਹਨ, ਉਹ ਸਮੇਂ ਦੀਆਂ ਸੀਮਾ ਪਾਰ ਕਰ ਲੈਂਦੇ ਹਨ, ਉਹ ਆਪਣੇ ਗਿਆਨ ਰਾਹੀਂ ਭੂਤ ਭਵਿੱਖ ਵਰਤਮਾਨ ਬਿਲਕੁਲ ਏਵੇਂ ਹੀ ਦੇਖ ਲੈਂਦੇ ਹਨ ਜਿਵੇਂ ਅਸੀਂ ਸਾਮ੍ਹਣੇ ਪਈ ਚੀਜ਼ ਦੇਖ ਲੈਂਦੇ ਹਾਂ, ਉਹ ਭੂਤ ਭਵਿੱਖ ਤੇ ਵਰਤਮਾਨ ਦਾ ਅਨੁਭਵ ਬਿਲਕੁਲ ਇਸ ਤਰ੍ਹਾਂ ਹੀ ਕਰਦੇ ਹਨ ਜਿਵੇਂ ਆਮ ਮਨੁੱਖ ਵਰਤਮਾਨ ਤੇ ਥੋੜ੍ਹੀ ਚਿਰ ਦੇ ਪਿਛੋਕੜ ਨੂੰ ਅਨੁਭਵ ਕਰਦੇ ਹਾਂ। ਕ੍ਰਿਸ਼ਨ ਜੀ ਉਹ ਸਭ ਕੁਝ ਜਾਣਦੇ ਹਨ, ਉਹ ਉਸ ਵਿਦਿਆ ਦੇ ਗਿਆਤਾ ਹਨ ਜਿਸ ਨਾਲ ਸਭ ਕੁਝ ਜਾਣਿਆ ਜਾ ਸਕਦਾ ਹੈ। ਅਰਜਨ



Sri Satguru Jagjit Singh Ji eLibrary NamdhariElibrary@gmail.com

ਕੇਵਲ ਸਰੀਰ ਦਾ ਗਿਆਤਾ ਹੈ ਤੇ ਸਰੀਰ ਦਾ ਰਿਸ਼ਤਾ ਬਾਹਰੀ ਸੰਸਾਰ ਨਾਲ ਹੁੰਦਾ ਹੈ, ਸੰਸਾਰ ਨਾਲ ਪਿਆਰ, ਸਰੀਰ ਨਾਲ ਪਿਆਰ, ਸੰਸਾਰ ਦੇ ਪਦਾਰਥਾਂ ਨਾਲ ਪਿਆਰ ਬਹੁਤ ਹੀ ਇਕ ਘਟੀਆ ਦਰਜੇ ਦਾ ਪਿਆਰ ਹੈ, ਇਹ ਵਿਨਾਸ਼ੀ ਹੈ, ਅਰਜਨ ਸੂਖਸ਼ਮ ਸਰੀਰ ਤੋਂ ਜਾਣੂੰ ਨਹੀਂ। ਇਸ ਲਈ ਉਹ ਭੂਤ ਨੂੰ ਯਾਦ ਨਹੀਂ ਕਰ ਸਕਦਾ, ਉਸ ਨੂੰ ਸਾਮ੍ਹਣੇ ਨਹੀਂ ਲਿਆ ਸਕਦਾ। ਮੂਰਖ ਲੋਕ ਭਰਮੇ ਰਹਿੰਦੇ ਹਨ ਤੇ ਦੁਖ ਭੋਗਦੇ ਹਨ ਪਰ ਕ੍ਰਿਸ਼ਨ ਜੀ ਵਰਗੇ ਯੋਗੀ ਪੂਰਾ ਗਿਆਨ ਰਖਦੇ ਹਨ ਉਹ ਸਾਰੇ ਭੂਤਕਾਲ ਦੇ ਜਨਮ ਜਾਣਦੇ ਹਨ।

7. ਹੇ ਭਾਰਤ, ਜਦੋਂ ਜਦੋਂ ਹੀ ਧਰਮ ਦੀ ਗਿਲਾਨੀ ਹੋਵੇਗੀ, ਅਧਰਮ ਫੈਲੇਗਾ ਉਦੋਂ ਉਦੋਂ ਹੀ ਮੈਂ ਆਉਂਦਾ ਹਾਂ।

8. ਧਰਮੀਆ ਦੀ ਰੱਖਿਆ ਕਰਨ ਲਈ, ਦੁਸ਼ਟਾਂ ਦਾ ਨਾਸ਼ ਕਰਨ ਲਈ, ਧਰਮ ਨੂੰ ਮੁੜ ਸਥਾਪਿਤ ਕਰਨ ਲਈ, ਮੈਂ ਮੁੜ-ਮੁੜ ਕੇ ਯੁਗਾਂ ਯੁਗਾਂ ਵਿਚ ਅਵਤਾਰ ਧਾਰਦਾ ਹਾਂ।

ਜਦੋਂ ਧਰਮ ਨੂੰ ਭੁੱਲ ਕੇ ਆਪਣੀ ਡਿਊਟੀ ਨਹੀਂ ਕੀਤੀ ਜਾਂਦੀ, ਜਿਹੜੇ ਧਰਮ ਦੀ ਪਾਲਨਾ ਕਰਦੇ ਹਨ, ਡਿਊਟੀ ਨਿਭਾਉਂਦੇ ਹਨ ਉਨ੍ਹਾਂ ਨੂੰ ਸਤਾਇਆ ਜਾਂਦਾ ਹੈ, ਜਦੋਂ ਝੂਠੇ ਤੇ ਦੁਰਾਚਾਰੀ ਲੋਕੀ ਸਾਰੇ ਸਮਾਜ ਨੂੰ ਦੂਸ਼ਿਤ ਕਰ ਦਿੰਦੇ ਹਨ, ਉਸ ਸਮੇਂ ਪ੍ਰਮਾਤਮਾ ਆਪ ਅਵਤਾਰ ਧਾਰ ਕੇ ਆਉਂਦਾ ਹੈ, ਭਾਰਤ ਸ਼ਬਦ ਦਾ ਅਰਥ ਹੈ ਗਿਆਨ। ਪਰਮਾਤਮਾ ਸੱਚੇ ਤੇ ਗਿਆਨ ਦੇ ਪ੍ਰੇਮੀਆਂ ਲਈ ਵੀ ਜਨਮ ਧਾਰਦਾ ਹੈ। ਕਈ ਲੋਕੀ ਇਸ ਸ਼ਲੋਕ ਦੇ ਅਨਰਥ ਕਰਦੇ ਹਨ, ਉਹ ਇਹ ਨਹੀਂ ਸਮਝਦੇ ਕਿ ਪ੍ਰਮਾਤਮਾ ਦਾ ਅਵਤਾਰ ਲੋਕਾਂ ਨੂੰ ਰਾਹ ਦਿਖਾਉਣ ਜ਼ਰੂਰ ਆਉਂਦਾ ਹੈ ਪਰ ਉਸ ਵਾਸਤੇ ਲੋਕਾਂ ਨੂੰ ਵੀ ਯਤਨ ਕਰਨੇ ਪੈਂਦੇ ਹਨ, ਆਪਣੇ ਆਪ ਨੂੰ ਸੁਧਾਰਨਾ ਪੈਂਦਾ ਹੈ, ਇਹੋ ਜਿਹੇ ਲੋਕੀ ਪੂਰੀ ਜ਼ਿੰਮੇਵਾਰੀ ਪ੍ਰਮਾਤਮਾ ਤੇ ਹੀ ਪਾ ਦਿੰਦੇ ਹਨ, ਉਹ ਕਰਮਾਂ ਨੂੰ ਸਮਝਣ ਦੀ, ਬੁਝਣ ਦੀ ਕੋਸ਼ਿਸ਼ ਨਹੀਂ ਕਰਦੇ ਆਪਣੀ ਡਿਊਟੀ ਜੁਗਤ ਨਾਲ ਕਰਨਾ ਨਹੀਂ ਸਿਖਾਉਂਦੇ, ਉਹ ਆਲਸ ਦਾ ਸ਼ਿਕਾਰ ਹੋ ਜਾਂਦੇ ਹਨ, ਸਥੂਲ ਹੋ ਜਾਂਦੇ ਹਨ, ਇਕ ਨਸ਼ੇ ਵਿਚ ਆ ਜਾਂਦੇ ਹਨ, ਇਹ ਸੋਚ ਕੇ ਕਿ ਅਵਤਾਰ ਉਤਰੇਗਾ ਤੇ ਉਹ ਹੀ ਉਨ੍ਹਾਂ ਨੂੰ ਤਾਰ ਦੇਵੇਗਾ, ਇਹੋ ਜਿਹੀ ਸੋਚ ਮਨੁੱਖ ਤੇ ਦੇਸ਼ ਦੇ ਪਤਨ ਦਾ ਕਾਰਨ ਹੋਇਆ ਕਰਦੀ ਹੈ, ਇਹੋ ਜਿਹੀ ਸੋਚਣੀ ਝੂਠੇ ਪੈਗੰਬਰ ਵੀ ਪੈਦਾ ਕਰ ਦਿੰਦੀ ਹੈ।

ਜੰਮਣ ਵਿਚ ਤੇ ਅਵਤਾਰ ਧਾਰਨ ਵਿਚ ਬਹੁਤ ਅੰਤਰ ਹੈ, ਆਮ ਮਨੁੱਖ ਦਾ ਜੰਮਣ ਮਰਨ ਤੇ ਕੋਈ ਕਾਬੂ ਨਹੀਂ ਪਰ ਪ੍ਰਮਾਤਮਾ ਤਾਂ ਸਰਬ ਸ਼ਕਤੀਮਾਨ ਹੈ, ਉਹ ਤਾਂ ਕੇਵਲ ਆਪਣੀ ਇੱਛਾ ਅਨੁਸਾਰ ਪ੍ਰਗਟ ਹੁੰਦੇ ਹਨ ਤੇ ਉਨ੍ਹਾਂ ਨੂੰ ਰਾਹ ਤੇ ਪਾਉਂਦੇ ਹਨ ਜੋ ਭਟਕੇ ਹੋਏ ਹਨ। ਅਗਿਆਨੀ, ਕੁਰਾਹੇ ਪਏ ਹੋਏ ਦੁਖੀ ਮਨੁੱਖਾਂ ਨੂੰ ਹੀ ਰਾਹ ਤੇ ਪਾਉਣ ਲਈ ਅਵਤਾਰ ਪ੍ਰਗਟ ਹੁੰਦੇ ਹਨ, ਮਨੁਖਤਾ ਦਾ ਸਾਰਾ ਇਤਿਹਾਸ ਹੀ ਇਸ ਗੱਲ ਦਾ ਗਵਾਹ ਹੈ।

ਧਰਮ ਵਿਚ ਵਿਸ਼ਵਾਸ਼ ਰੱਖਣ ਵਾਲੇ ਇਸ ਗੱਲ ਨੂੰ ਮੰਨਦੇ ਹਨ ਕਿ ਪ੍ਰਮਾਤਮਾ ਅਵਤਾਰ ਧਾਰਨ ਕਰਦਾ ਹੈ ਪਰ ਉਹ ਇਹ ਕਹਿੰਦੇ ਹਨ ਕਿ ਇਹੋ ਇਕੋ ਹੀ ਅਵਤਾਰ ਹੁੰਦਾ ਹੈ ਤੇ ਉਹ ਉਸ ਨੂੰ ਹੀ ਮੰਨਦੇ ਹਨ। ਉਹ ਕਹਿੰਦੇ ਹਨ ਕਿ ਇਕ ਤੋਂ ਬਿਨਾਂ ਬਾਕੀ ਅਵਤਾਰ ਝੂਠੇ ਹਨ ਤੇ ਉਹ ਲੋਕਾਂ ਨੂੰ ਗੁਮਰਾਹ ਕਰਦੇ ਹਨ। ਇਹ ਵਿਚਾਰ ਇਕ ਸੀਮਤ ਹਉਮੈ ਭਰਿਆ ਵਿਚਾਰ ਹੈ। ਕੋਈ ਵੀ ਸੰਸਥਾ ਭਾਵੇਂ ਉਹ ਧਾਰਮਿਕ ਹੋਵੇ ਜਾਂ ਕੋਈ ਦੂਸਰੀ ਉਸ ਦਾ ਜਤਨ ਆਪਣਾ ਪਸਾਰਾ ਹੀ ਹੁੰਦਾ ਹੈ ਅਤੇ ਉਹ ਪਸਾਰਾ ਵੀ ਦੂਸਰੇ ਦੀ ਕੀਮਤ ਤੇ ਦੂਸਰੇ ਨੂੰ ਹਟਾ ਕੇ ਹੁੰਦਾ ਹੈ। ਇਹੋ ਜਿਹਾ ਹਉਮੈ ਭਰਿਆ ਟਕਰਾਅ, ਦ੍ਰਿਸ਼ਟੀ ਨੂੰ ਸੀਮਤ ਕਰ ਦਿੰਦਾ ਹੈ ਤੇ ਗਿਆਨ ਨੂੰ ਚਮਕਣ ਨਹੀਂ ਦਿੰਦਾ।

ਜੇ ਪ੍ਰਮਾਤਮਾ ਇਕ ਵਾਰੀ ਅਵਤਾਰ ਲੈ ਲਵੇ ਤਾਂ ਬਾਰ-ਬਾਰ ਕਿਉਂ ਨਹੀਂ ਲੈ ਸਕਦਾ? ਪੱਛਮੀ ਮਜ਼ਹਬਾਂ ਦੇ ਦਾਰਸ਼ਨਿਕ ਅਵਤਾਰ ਧਾਰਨ ਦੀ ਫਿਲੋਸਫੀ ਵਿਚ ਵਿਸ਼ਵਾਸ਼ ਨਹੀਂ ਰਖਦੇ ਕਿਉਂਕਿ ਇਸ ਵਿਸ਼ਵਾਸ਼ ਨਾਲ ਉਨ੍ਹਾਂ ਦੀਆਂ ਸੰਸਥਾਵਾਂ ਡੋਲ ਜਾਣਗੀਆਂ। ਉਹ ਤਾਂ ਇਕੋ ਗੱਲ ਬਾਰ-ਬਾਰ ਕਹਿੰਦੇ ਹਨ, ਵਿਸ਼ਵਾਸ਼ ਰੱਖੋ, ਸ਼ਰਧਾ ਰੱਖੋ, ਪਰ ਕਿਵੇਂ ਸ਼ਰਧਾ ਰੱਖੋ ਤੇ ਕਿਉਂ ਸ਼ਰਧਾ ਰੱਖੋ ਇਹ ਨਹੀਂ ਦਸਿਆ ਜਾਂਦਾ। ਉਨ੍ਹਾਂ ਦੀ ਵਿਸ਼ਲੇਸ਼ਨਤਾ ਬੜੀ ਅਸਪਸ਼ਟ ਹੈ, ਕੇਵਲ ਇਕ ਝੂਠਾ ਧਰਵਾਸਾ ਹੀ ਹੈ, ਇਹ ਦਲੀਲ ਵਾਲੇ ਮਨ ਨੂੰ ਸ਼ਾਂਤ ਨਹੀਂ ਕਰਦੀ। ਯੋਗ ਅਨੁਸਾਰ ਪਿਆਰ ਤੇ ਸਤਿ ਬਾਰ-ਬਾਰ ਜਨਮ ਲੈਂਦਾ ਹੈ ਤੇ ਧਰਤੀ ਤੇ ਪ੍ਰਗਟ ਹੁੰਦਾ ਹੈ ਤੇ ਉਹ ਹੀ ਸੁਨੇਹਾ ਬਾਰ-ਬਾਰ ਦਿੰਦਾ ਹੈ ਭਾਵੇਂ ਉਸ ਦਾ ਸੰਦੇਸ਼ ਸਮੇਂ-ਸਮੇਂ ਸਿਰ ਵੱਖੋ-ਵੱਖ ਹੋਵੇਗਾ, ਗੀਤਾ ਵਿਚ ਕੋਈ ਮਤ ਦਾ ਪ੍ਰਚਾਰ ਨਹੀਂ, ਕ੍ਰਿਸ਼ਨ ਜੀ ਕੋਈ ਹਸਤੀ ਹੋ ਕੇ ਪ੍ਰਚਾਰ ਨਹੀਂ ਕਰ ਰਹੇ, ਉਹ ਤਾਂ ਬ੍ਰਹਿਮੰਡ ਦੇ ਪਿਆਰ ਤੇ ਸਤਿ ਦਾ ਸੁਨੇਹ ਦੇ ਰਹੇ ਹਨ।

9. ਹੇ ਅਰਜਨ! ਜਿਹੜਾ ਮੇਰੇ ਅਵਤਾਰ ਧਾਰਨ ਤੇ ਇਨ੍ਹਾਂ ਸੂਖਸ਼ਮ ਤੱਤਾਂ ਨੂੰ ਜਾਣ ਜਾਂਦਾ ਹੈ ਉਹ ਦੇਹ ਤਿਆਗ ਕੇ ਮੈਨੂੰ ਆ ਮਿਲਦਾ ਹੈ, ਉਹ ਫਿਰ ਜਨਮ ਨਹੀਂ ਲੈਂਦਾ।

10. ਜਿਨ੍ਹਾਂ ਨੇ ਆਪਣੇ ਆਪ ਨੂੰ ਭੋਗਾਂ ਤੋਂ, ਭੈ ਤੋਂ, ਕ੍ਰੋਧ ਤੋਂ ਮੁਕਤ ਕਰ ਲਿਆ ਹੈ, ਉਹ ਗਿਆਨ ਰਾਹੀਂ ਪਵਿੱਤਰ ਹੋ ਕੇ ਮੇਰੇ ਵਿਚ ਆ ਮਿਲਦੇ ਹਨ।

ਇਨ੍ਹਾਂ ਸ਼ਲੋਕਾਂ ਵਿਚ ਦਸਿਆ ਗਿਆ ਹੈ ਜੰਮਣਾ ਮਰਨਾ ਕੁਦਰਤ ਦੇ ਵਸ ਨਹੀਂ ਪਰ ਵਿਅਕਤੀ ਦੇ ਆਪਣੇ ਵਸ ਹੈ। ਜੀਵਨ ਤੇ ਸਬੰਧ ਵੱਖ-ਵੱਖ ਹਨ। ਜੀਵਨ ਦੇ ਅੰਦਰ ਤੇ ਬਾਹਰ ਵਿਚ ਸਬੰਧ ਹੈ, ਸਰੀਰ ਸੁਆਸਾਂ ਰਾਹੀਂ ਜੁੜਿਆ ਹੋਇਆ ਹੈ, ਸਰੀਰ ਅਤੇ ਸੁਆਸ ਸੰਵੇਗਾਂ ਨਾਲ ਸੁਚੇਤ ਅਚੇਤ ਨਾਲ ਜੁੜਿਆ ਹੋਇਆ ਹੈ ਇਸ ਤਰ੍ਹਾਂ ਹੀ ਲੜੀ ਬੱਝੀ ਹੋਈ ਹੈ, ਆਪੇ ਦੇ, ਸਵੈ ਦੇ ਦੋ ਹਿੱਸੇ ਹਨ ਵਿਨਾਸ਼ੀ ਅਬਿਨਾਸ਼ੀ, ਮਰਨ ਤੇ ਇਹ ਦੋਨੋਂ ਵੱਖ-ਵੱਖ ਹੋ ਜਾਂਦੇ ਹਨ। ਸਰੀਰ, ਸੁਆਸ, ਸੁਚੇਤ ਮਨ, ਇਹ ਵਿਨਾਸ਼ੀ ਹਨ ਪਰ ਮਰਨ ਉਪਰਾਂਤ ਜਿਸ ਵਿਚ ਸੂਖਸ਼ਮ ਚਿੰਨ ਪ੍ਰਭਾਵ, ਅਚੇਤ ਮਨ, ਉਹ ਠੀਕ ਰਹਿੰਦਾ ਹੈ, ਉਸ ਵਿਚ ਇੱਛਾ ਦੇ ਬੀਜ ਸਾਂਭੇ ਜਾਂਦੇ ਹਨ। ਇਹ ਬੀਜ ਆਪਣੀ ਪੂਰਤੀ ਲਈ ਮੁੜ ਪੁੰਗਰ ਪੈਂਦੇ ਹਨ ਤੇ ਆਵਾਗਉਣ ਦਾ ਗੇੜ ਸ਼ੁਰੂ ਹੋ ਜਾਂਦਾ ਹੈ ਤੇ ਮੁੜ ਹੋਰ ਕਈ ਬੀਜ ਉਗ ਪੈਂਦੇ ਹਨ। ਬਿਲਕੁਲ ਉਸ ਤਰ੍ਹਾਂ ਹੀ ਜਿਸ ਤਰ੍ਹਾਂ ਦਾਣਾ ਫੁਟਦਾ ਹੈ ਤੇ ਪੌਦਾ ਬਣਦਾ ਹੈ ਤੇ ਹੋਰ ਬਹੁਤ ਸਾਰੇ ਦਾਣੇ ਪੈਦਾ ਕਰਦਾ ਹੈ। ਕਾਰਣ ਤੇ ਪਰਿਣਾਮ ਇਕੱਠੇ ਹੀ ਰਹਿੰਦੇ ਹਨ, ਜੰਮਣਾ ਮਰਨਾ ਮਨੁੱਖ ਦੇ ਹਾਲਾਤ, ਮਨੁੱਖ ਆਪ ਤੇ ਕੁਦਰਤ

ਮਿਲ ਕੇ ਬਣਾਉਂਦੇ ਹਨ, ਇਹੋ ਜਿਹੀਆਂ ਗੱਲਾਂ, "ਮੈਂ ਰੱਬ ਦਾ ਸਿਰਜਿਆ ਹੋਇਆ ਹਾਂ, ਮੇਰੇ ਦੁਖ ਸੰਤਾਪ ਵੀ ਰੱਬ ਦੇ ਹੀ ਦਿਤੇ ਹਨ" ਇਹ ਝੂਠੇ ਸੰਕਲਪ ਹਨ, ਇਹੋ ਜਿਹੇ ਸਿਧਾਂਤ ਫਿਲੋਸਫੀ ਤੋਂ ਉਲਟ ਹਨ, ਦਲੀਲ ਤੋਂ ਵਾਂਝੇ ਹਨ, ਅਨੁਚਿਤ ਹਨ ਤੇ ਆਮ ਮਨੁੱਖ ਨੂੰ ਦੁਖੀ ਕਰਦੇ ਹਨ। ਜੋ ਤੁਸੀਂ ਹੋ ਉਹ ਆਪਣੀ ਇੱਛਾ ਅਨੁਸਾਰ ਹੀ ਬਣੇ ਹੋ, ਜੋ ਤੁਸੀਂ ਇੱਛਾ ਕਰਦੇ ਹੋ, ਬਣਨਾ ਚਾਹੁੰਦੇ ਹੋ, ਉਹ ਬਣ ਜਾਓਂਗੇ। ਜਿਨ੍ਹਾਂ ਨੇ ਉਸ ਦਾ ਗਿਆਨ ਪ੍ਰਾਪਤ ਕਰ ਲਿਆ ਹੈ ਉਸ ਨੂੰ ਜਾਣ ਲਿਆ ਹੈ, ਉਹ ਜੰਮਣ ਮਰਨ ਦੇ ਚੱਕਰ ਤੋਂ ਛੁਟ ਗਏ ਹਨ, ਉਹ ਤਿੰਨਾਂ ਗੁਣਾਂ ਤੋਂ ਪਰ੍ਹੇ ਚਲੇ ਗਏ ਹਨ, ਉਨ੍ਹਾਂ ਨੇ ਇਛਾਵਾਂ ਤਿਆਗ ਦਿਤੀਆਂ ਹਨ ਇਸ ਕਰਕੇ ਕੁਝ ਬੀਜ ਨਹੀਂ ਰਹੇ, ਸੋ ਕੋਈ ਬੂਟਾ ਨਹੀਂ ਲਗੇਗਾ।

ਮਨੁੱਖ ਤਿੰਨ ਪ੍ਰਕਾਰ ਦੇ ਹੁੰਦੇ ਹਨ। ਆਮ ਮਨੁੱਖ ਜਿਨ੍ਹਾਂ ਦਾ ਜੰਮਣ ਤੇ ਕੋਈ ਕਾਬੂ ਨਹੀਂ, ਯੋਗੀ, ਸੰਤ, ਮੁਕਤ ਆਤਮਾਵਾਂ ਜਿਹੜੇ ਸੁਤੰਤਰ ਹੋ ਗਏ ਹਨ, ਜਿਨ੍ਹਾਂ ਦੇ ਆਪਣੇ ਹੱਥ ਹੈ ਮਰਨਾ ਤੇ ਜੰਮਣਾ, ਅਵਤਾਰ ਧਾਰਨਾ, ਇਹ ਉਸ ਪ੍ਰਮਾਤਮਾ ਦੀਆਂ ਸ਼ਕਤੀਆਂ ਹਨ, ਹਰ ਬੰਧਨ ਤੋਂ ਮੁਕਤ ਹਨ ਜੋ ਕੇਵਲ ਰਾਹ ਦਿਖਾਉਣ ਆਉਂਦੇ ਹਨ, ਮਾਨਵਤਾ ਨੂੰ ਸਹਾਇਤਾ ਕਰਦੇ ਹਨ। ਜੰਮਣਾ ਤੇ ਅਵਤਾਰ ਧਾਰਨਾ ਇਕੋ ਹੀ ਲਗਦੇ ਹਨ ਪਰ ਵਾਸਤਵ ਵਿਚ ਇਕੋ ਨਹੀਂ ਹਨ। ਅਵਤਾਰ ਧਾਰਨ ਤੋਂ ਭਾਵ ਹੈ, ਉਸ ਇਕ ਦੇ, ਪ੍ਰਮਾਤਮਾ ਦੇ ਗੁਣ ਲੈ ਕੇ ਪ੍ਰਗਟ ਹੋਣਾ, ਤਿੰਨਾਂ ਗੁਣਾਂ ਤੋਂ ਮੁਕਤ ਹੋਣਾ ਤੇ ਹਰ ਬੰਧਨ ਤੋਂ ਮੁਕਤ ਹੋਣਾ ਹੈ। ਜੰਮਣਾ ਤੇ ਅਵਤਾਰ ਲੈਣਾ ਇਕੋ ਜਿਹੀਆਂ ਘਟਨਾਵਾਂ ਹਨ ਪਰ ਇਨ੍ਹਾਂ ਦੇ ਵੱਖ-ਵੱਖ ਕਾਰਨ ਹਨ। ਜਦੋਂ ਅਵਤਾਰਧਾਰੀ ਸਿਖਿਆ ਦਾ ਸਾਧਕ ਅਭਿਆਸ ਕਰਦਾ ਹੈ, ਉਸ ਦਾ ਅਨੁਭਾਵਾਤਮਕ ਗਿਆਨ ਉਸ ਦਾ ਰਹਿਬਰ ਬਣਦਾ ਹੈ, ਉਥੇ ਫੇਰ ਉਹ ਉਸ ਪ੍ਰਮਾਤਮਾ ਨਾਲ ਇਕ ਹੋ ਜਾਂਦਾ ਹੈ।

ਮਨੁੱਖ ਪ੍ਰਮਾਤਮਾ ਦਾ ਵਿਰਸਾ ਹਨ, ਬੱਚੇ ਹਨ, ਬੱਚਿਆਂ ਵਿਚ ਆਪਣੇ ਮਾਤਾ ਪਿਤਾ ਦੇ ਗੁਣ ਹੀ ਹੁੰਦੇ ਹਨ, ਲੋੜ ਹੁੰਦੀ ਹੈ ਕੇਵਲ ਉਨ੍ਹਾਂ ਨੂੰ ਪ੍ਰਗਟ ਕਰਨ ਦੀ, ਉਨ੍ਹਾਂ ਦਾ ਵਿਸਥਾਰ ਕਰਨ ਦੀ। ਆਵਸ਼ਕ ਹੀ ਗੁਣਾਂ ਕਾਰਣ ਸਮੁੰਦਰ ਦੇ ਇਕ ਕਤਰੇ ਵਿਚ ਵੀ ਸਮੁੰਦਰ ਦੇ ਗੁਣ ਹੋਣਗੇ ਹੀ ਤੇ ਜਦੋਂ ਉਹ ਬੂੰਦ ਸਮੁੰਦਰ ਵਿਚ ਮਿਲਦੀ ਹੈ ਉਹ ਵੀ ਸਮੁੰਦਰ ਹੀ ਬਣ ਜਾਂਦੀ ਹੈ। ਦਸਵੇਂ ਸਲੋਕ ਵਿਚ ਦਸਿਆ ਗਿਆ ਹੈ ਕਿ ਤੁਸੀਂ ਉਸ ਪ੍ਰਮਾਤਮਾ ਨੂੰ ਉਸ ਦੇ ਗਿਆਨ ਨਾਲੋਂ ਵੀ ਵਧ ਜਾਣ ਸਕਦੇ ਹੋ। ਇਸ ਸਲੋਕ ਵਿਚ ਕ੍ਰਿਸ਼ਨ ਜੀ ਪ੍ਰਮਾਤਮਾ ਦੀ ਪੂਜਾ ਕਰਨੀ ਉਸ ਨੂੰ ਵਖਰੇ ਜਾਣ ਕੇ ਕਰਨ ਲਈ ਨਹੀਂ ਕਹਿ ਰਹੇ, ਉਹ ਇਹ ਦਸ ਰਹੇ ਹਨ ਕਿ ਸਾਡੇ ਗੁਣ ਪ੍ਰਮਾਤਮਾ ਵਾਲੇ ਹੀ ਹਨ। ਸਾਰਾ ਵਾਰਤਾਲਾਪ ਜਿਹੜਾ ਅਰਜਨ ਤੇ ਕ੍ਰਿਸ਼ਨ ਜੀ ਵਿਚਕਾਰ ਹੋਇਆ ਹੈ ਉਹ ਵਾਸਤਵ ਵਿਚ 'ਸੰਪੂਰਨ ਮੈਂ' ਤੇ 'ਸਾਪੇਖ ਮੈਂ' ਵਿਚ ਹੀ ਹੈ। ਇਹ ਸ਼ਲੋਕ ਦਸਦਾ ਹੈ ਮੈਂ ਮਨੁੱਖ ਉਸ ਪ੍ਰਮਾਤਮਾ ਦਾ ਅਟੁੱਟ ਅੰਗ ਬਣਨ ਦੇ ਯੋਗ ਹਾਂ।

ਬਹੁਤ ਸਾਰੇ ਅਜੋਕੇ ਵਿਦਿਆਰਥੀ ਭਾਵੇਂ ਇਹ ਸਮਝਣ ਕਿ ਕ੍ਰਿਸ਼ਨ ਜੀ ਦੀ ਸਿਖਿਆ ਸੰਪਰਦਾਇਕ ਹੈ, ਗੀਤਾ ਕੇਵਲ ਕ੍ਰਿਸ਼ਨ ਜੀ ਦੀ ਸ਼ਰਨ ਵਿਚ ਹੀ ਆਉਣ ਨੂੰ ਕਹਿੰਦੀ ਹੈ, ਹੋਰ ਕਿਸੇ ਨੂੰ ਮਾਨਤਾ ਨਹੀਂ ਦਿੰਦੇ, ਇਹ ਠੀਕ ਨਹੀਂ, ਕ੍ਰਿਸ਼ਨ ਜੀ ਵਿਸ਼ਵ ਚੇਤਨਤਾ ਦੇ ਪੱਧਰ ਤੋਂ ਬਚਨ ਕਰ ਰਹੇ ਹਨ ਜੋ ਕਿ ਅਲਾਹੀ ਆਕਾਰ ਤੋਂ ਪਰ੍ਹੇ ਦੀ ਗੱਲ ਹੈ, ਉਸ ਆਕਾਰ ਦੀ ਗੱਲ ਹੈ ਜਿਸ ਵਿਚ ਉਹ ਪ੍ਰਮਾਤਮਾ ਹੈ। ਉਹ ਇਕ ਅਵਤਾਰ ਦੇ ਰੂਪ ਵਿਚ ਗੱਲ ਨਹੀਂ ਕਰ ਰਹੇ, ਉਹ ਸਾਰੇ ਅਵਤਾਰਾਂ ਵਿਚ ਵਿਚਰ ਰਹੇ ਹਨ ਤੇ ਸਾਰੇ ਅਵਤਾਰਾਂ ਤੋਂ ਉਪਰ ਹਨ।

ਭਾਵੇਂ ਸਾਰੇ ਅਵਤਾਰਾਂ ਦਾ ਸਰੋਤ ਇਕੋ ਹੀ ਹੁੰਦਾ ਹੈ, ਸਤਾ ਇਕੋ ਹੁੰਦੀ ਹੈ, ਚੇਤਨਤਾ ਇਕੋ ਹੁੰਦੀ ਹੈ ਪਰ ਹਰ ਕੋਈ ਆਪਣਾ ਉਪਦੇਸ਼ ਅਲੌਕਿਕ ਤਰੀਕੇ ਨਾਲ ਦਿੰਦਾ ਹੈ, ਸਾਧਕ ਪੂਰੀ ਤਰ੍ਹਾਂ ਉਨ੍ਹਾਂ ਉਪਦੇਸ਼ਾਂ ਵਿਚ ਚੁਭੀ ਨਹੀਂ ਮਾਰ ਸਕਦਾ, ਸਾਧਕ ਬਹੁਤ ਛੇਤੀ ਅੱਗੇ ਵਧੇਗਾ, ਬਹੁਤ ਛੇਤੀ ਤਰੱਕੀ ਕਰੇਗਾ ਜੇ ਉਹ ਇਕ ਪਰੰਪਰਾ ਦਾ ਲੜ ਫੜ ਲਵੇ, ਸਤਿਕਾਰ ਤਾਂ ਸਭ ਦਾ ਹੀ ਕਰੇ ਪਰ ਚੱਲੇ ਇਕ ਤੇ, ਜਦੋਂ ਉਹ ਸਾਧਨਾ ਕਰਨ ਲਗਦਾ ਹੈ, ਸਾਧਕ ਨੂੰ ਬਹੁਤ ਪੱਕਾ ਕੀਤਾ ਜਾਂਦਾ ਹੈ, ਉਹ ਇਕੋ ਮਾਰਗ ਤੇ ਚੱਲੇ, ਕੇਵਲ ਉਸ ਮਾਰਗ ਤੇ ਜਿਹੜਾ ਉਸ ਦੇ ਗੁਰੂ ਦਾ ਦਸਿਆ ਹੋਇਆ ਹੈ, ਦੂਸਰਾ ਕੋਈ ਮਾਰਗ ਨਾ ਅਪਣਾਏ। ਜੇ ਘੜੀ-ਘੜੀ ਮਾਰਗ ਬਦਲਦੇ ਰਹੋ, ਉਹ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਕਰ ਸਕਦੇ। ਸਾਧਕ ਆਮ ਤੌਰ ਤੇ ਮਾਰਗ ਛੱਡ ਦਿੰਦੇ ਹਨ, ਇਧਰ ਉਧਰ ਦੌੜੇ ਫਿਰਦੇ ਹਨ, ਆਪਣਾ ਸਮਾਂ ਤੇ ਸ਼ਕਤੀ ਬਰਬਾਦ ਕਰਦੇ ਹਨ, ਨਿਰਾਸ਼ ਹੁੰਦੇ ਹਨ, ਇਸ ਸਲੋਕ ਦਾ ਇਹ ਹੀ ਭਾਵ ਹੈ।

**L L L L L L L**

---

(ਪੰਨਾ 38 ਦੀ ਬਾਕੀ)

ਕੋਈ ਪ੍ਰਸ਼ਨ ਹਨ, ਉਨ੍ਹਾਂ ਪ੍ਰਸ਼ਨਾਂ ਦੀ ਪੌੜੀ ਬਣਾਓ, ਇਕ-ਇਕ ਪੌੜੀ ਚੜ੍ਹਦੇ ਉਥੇ ਤਕ ਪਹੁੰਚ ਜਾਓ, ਮਹਾਂਵਾਕਯ ਇਕ ਕੁੰਜੀ ਹੈ ਜਿਸ ਦੇ ਇਰਦ ਗਿਰਦ ਤੁਸੀਂ ਅੰਤਰ ਵਾਰਤਾਲਾਪ ਕਰਨਾ ਹੈ, ਤੁਹਾਡੇ ਮੰਤਰ ਦਾ ਅਰਥ ਵੀ ਉਹ ਧੁਰਾ ਹੈ ਜਿਸਦੇ ਆਸ ਪਾਸ ਤੁਸੀਂ ਅੰਤਰ ਵਾਰਤਾਲਾਪ ਕਰਨਾ ਹੈ। ਕੀ ਅਹਿੰਸਾ ਵੀ ਇਹੋ ਜਿਹਾ ਹੀ ਇਕ ਵਿਚਾਰ ਹੈ ਜਿਸ ਉਤੇ ਅੰਤਰ ਵਾਰਤਾਲਾਪ ਕੀਤਾ ਜਾਣਾ ਚਾਹੀਦਾ ਹੈ? ਪ੍ਰਸ਼ਨ ਉਠਦਾ ਹੈ ਕੀ ਮੇਰਾ ਵਾਰਤਾਲਾਪ ਕਾਮਯਾਬ ਹੈ? ਕੀ ਇਹ ਮੈਨੂੰ ਮੇਰੇ ਨਿਸ਼ਾਨੇ ਦੇ ਨੇੜੇ ਲੈ ਕੇ ਜਾ ਰਿਹਾ ਹੈ, ਕੀ ਮੈਂ ਠੀਕ ਦਿਸ਼ਾ ਵਿਚ ਜਾ ਰਿਹਾ ਹਾਂ? ਇਸ ਲਈ ਟੈਸਟ ਹੈ, ਇਹ ਦੇਖਣ ਲਈ ਕਿ ਤੁਸੀਂ ਠੀਕ ਦਿਸ਼ਾ ਵਿਚ ਜਾ ਰਹੇ ਹੋ, ਨਤੀਜਾ ਇਹ ਹੁੰਦਾ ਹੈ ਕਿ ਅੰਤ ਵਿਚ ਤੁਹਾਡਾ ਮਨ ਅਨੰਦਮਈ ਹੁੰਦਾ ਚਲਾ ਜਾਂਦਾ ਹੈ, ਜੇ ਦੁਖੀ ਹੋਵੇ ਜੇ ਦਵੰਦ ਹੋਵੇ ਤਾਂ ਭਾਵ ਹੈ ਤੁਹਾਡਾ ਅੰਤਰ ਵਾਰਤਾਲਾਪ ਠੀਕ ਦਿਸ਼ਾ ਵਲ ਨਹੀਂ ਜਾ ਰਿਹਾ, ਜੇ ਤੁਸੀਂ ਸ਼ਾਂਤ ਹੋ ਤੁਹਾਡਾ ਮਨ ਸ਼ਾਂਤ ਹੈ, ਤੁਸੀਂ ਠੀਕ ਦਿਸ਼ਾ ਵਲ ਜਾ ਰਹੇ ਹੋ, ਆਪਣਾ ਸਮਾਂ ਜਪ ਵਿਚ ਲਗਾਓ ਚੁਪ ਰਹੋ, ਚੁੱਪ ਕਰਕੇ ਜਪ ਕਰੋ, ਘਰਾਂ ਦੀਆਂ ਸਮੱਸਿਆਵਾਂ ਭੁੱਲ ਜਾਓ, ਇਥੇ ਬੈਠੇ ਤੁਸੀਂ ਘਰ ਲਈ ਕੁਛ ਨਹੀਂ ਕਰ ਸਕਦੇ, ਜਿਸ ਵਾਸਤੇ ਇਥੇ ਆਏ ਹੋ, ਉਹ ਕਰੋ, ਅਨੰਦ ਮਾਣੋ, ਸੱਚੀ ਸੁੱਚੀ ਜੋਤ ਬਣੋ, ਮੋਮਬੱਤੀ ਦੀ ਤਸਵੀਰ ਨਹੀਂ, ਮੋਮਬੱਤੀ ਲਵੋ, ਜੋਤ ਬਣੋ ਤੇ ਚਾਨਣ ਦਿਓ।

**L L L L L L L**



Sri Satguru Jagjit Singh Ji eLibrary NamdhariElibrary@gmail.com

# ਚਉਥੈ ਪਹਰਿ ਸਬਾਹ ਕੈ
## ਸੁਰਤਿਆ ਉਪਜੈ ਚਾਉ

**(ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੀ ਸਮਾਪਤੀ ਉਪਰੰਤ ਕੀਤੇ ਬਚਨ)**

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ***

ਅੰਮ੍ਰਿਤ ਵੇਲੇ ਤੋਂ ਆਪ ਨੇ ਠੰਢੇ ਮੌਸਮ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਗੁਰੂ ਦਰਬਾਰ ਵਿਚ ਆ ਕੇ ਦੋ ਵਜੇ ਸਵੇਰ ਤੋਂ ਪੰਜ ਵਜੇ ਤੀਕਰ ਆਸਾ ਜੀ ਦੀ ਵਾਰ ਦਾ ਕੀਰਤਨ ਸਰਵਣ ਕਰਿਆ, ਕੀਰਤਨ ਵਿਚ ਸਾਰੇ ਪ੍ਰੇਮੀ ਭਾਗ ਲੈ ਰਹੇ ਹੋਂ, ਬਹੁਤ ਸਾਰਿਆਂ ਦੇ ਆਸਾ ਜੀ ਦੀ ਵਾਰ ਕੰਠ ਹੋਣ ਕਰਕੇ, ਜ਼ੁਬਾਨੀ ਕੀਰਤਨ ਕਰ ਰਹੇ ਹੋਂ। ਬਹੁਤ ਸਾਰੇ ਪ੍ਰੇਮੀ ਆਸਾ ਜੀ ਦੀ ਵਾਰ ਦੇ ਕੀਰਤਨੀ ਗੁਟਕੇ ਲੈ ਕੇ ਸ਼ਬਦ ਕੀਰਤਨ ਵਿਚ ਭਾਗ ਲੈ ਰਹੇ ਹੋਂ। ਜਦੋਂ ਮੈਂ ਅਜੇ ਇਸ ਗ੍ਰਹਿ ਵਿਚ ਪ੍ਰਵੇਸ਼ ਨਹੀਂ ਸੀ ਕੀਤਾ ਤਾਂ ਮੈਂ ਆਪਣੀ ਗੱਡੀ ਵਿਚੋਂ ਉਤਰ ਕੇ ਕੀਰਤਨ ਦੀਆਂ ਧੁਨਾਂ ਸੁਣੀਆਂ ਜੋ ਬਾਹਰ ਸੁਣਾਈ ਦੇ ਰਹੀਆਂ ਸਨ, ਬਹੁਤ ਹੀ ਖਿੱਚ ਪਾਉਣ ਵਾਲੀਆਂ ਸਨ ਅਤੇ ਮੇਰੇ ਮਨ ਵਿਚ ਆ ਰਿਹਾ ਸੀ ਕਿ ਮੈਂ ਸਾਰਾ ਕੀਰਤਨ ਸ਼ੁਰੂ ਤੋਂ ਹੀ ਆ ਕੇ ਸਰਵਣ ਕਰਦਾ ਤਾਂ ਪੂਰਾ-ਪੂਰਾ ਲਾਭ ਪ੍ਰਾਪਤ ਹੁੰਦਾ, ਕਿਉਂਕਿ ਕਲਜੁੱਗ ਦੇ ਸਮੇਂ ਵਿਚ ਵਾਹਿਗੁਰੂ ਜੀ ਦੀ ਕੀਰਤਨ ਭਗਤੀ ਪ੍ਰਧਾਨ ਹੈ, ਭਗਤੀ ਤੋਂ ਰਹਿਤ ਗਿਆਨ ਫਲੀਭੂਤ ਨਹੀਂ ਹੁੰਦਾ ਕਿਉਂਕਿ ਕਲਜੁੱਗ ਦੇ ਮਨੁੱਖ ਵਿਚ ਤਰਕ ਵਿਤਰਕ ਬਹੁਤ ਹੀ ਜ਼ਿਆਦਾ ਹੈ। ਗਿਆਨ ਦਾ ਸ੍ਰੇਸ਼ਟ ਵਾਕ 'ਅਹੰ ਬ੍ਰਹਮ ਅਸਮੀ' ਕਲਜੁੱਗ ਦੇ ਅੰਦਰ ਸਾਧਨਾ ਵਿਹੂਣੇ ਸਾਧਕ ਵਿਚ ਸਾਧਕ ਨੂੰ ਕੁਰਾਹੇ ਪਾ ਦਿੰਦਾ ਹੈ ਅਤੇ ਉਹ ਅਗਿਆਨਮਈ ਹੁੰਦਾ ਹੋਇਆ ਇਹ ਬਚਨ ਉਚਾਰਦਾ ਹੈ, ਉਸ ਦਾ ਹੀ ਚਿੰਤਨ ਕਰਦਾ, ਆਪਣੇ ਹਉਮੈ ਭਾਵ ਵਿਚੋਂ ਉਚਾ ਨਹੀਂ ਉਠ ਸਕਦਾ। ਆਤਮ ਮਾਰਗ ਕਰਨੀ ਕਮਾਈ ਦਾ ਮਾਰਗ ਹੈ, ਇਹ ਗੱਲਾਂ ਬਾਤਾਂ, ਲੈਕਚਰਾਂ ਆਦਿ ਦਾ ਮਾਰਗ ਨਹੀਂ ਹੈ ਇਹ ਜੀਵਾਂ ਜਨਮਾਂ ਜਨਮਾਂਤਰਾਂ ਤੋਂ 84 ਲੱਖ ਜੂਨਾਂ ਵਿਚ ਭਟਕਦਾ ਦੁਖੀ ਹੋ ਰਿਹਾ ਹੈ ਅਤੇ ਮਨੁੱਖ ਜੂਨੀ ਪ੍ਰਾਪਤ ਕਰਕੇ ਹਉਮੈ ਦੇ ਅਧੀਨ ਹੋਇਆ ਕਰਮ ਕਰਦਾ ਹੈ, ਕਰਮਾਂ ਦੀ ਮੈਲ ਇਸ ਦੇ ਅੰਤਸ਼ਕਰਣ ਵਿਚ ਪ੍ਰਵੇਸ਼ ਕਰਕੇ ਅੰਤਸ਼ਕਰਣ ਦੇ ਸੀਸ਼ੇ ਨੂੰ ਪ੍ਰਕਾਸ਼ ਹੀਣਾ ਕਰ ਦਿੰਦੀ ਹੈ, ਉਸ ਵਿਚੀਂ ਆਪਣਾ ਮੂੰਹ ਦਿਸਦਾ ਨਹੀਂ ਹੈ, ਇਸ ਮੈਲ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ***
***ਕਾਲਾ ਹੋਆ ਸਿਆਹੁ ॥***
***ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥***
***ਪੰਨਾ - 651***

ਸੰਤ ਮਹਾਰਾਜ (ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ) ਦਸਿਆ ਕਰਦੇ ਸਨ ਕਿ ਸਤਿਜੁਗ ਵਿਚ ਰੂਹਾਨੀ ਖੇਤੀ ਇਸ ਤਰ੍ਹਾਂ ਦੀ ਸੀ ਕਿ ਜੇ ਇਕ ਵਾਰੀ ਵਰਸ਼ਾ ਹੋ ਜਾਵੇ ਤਾਂ ਉਹ ਫਲ ਲੈ ਆਇਆ ਕਰਦੀ ਸੀ ਜਿਵੇਂ ਛੋਲਿਆਂ ਦੀ ਖੇਤੀ ਨੂੰ ਹਲਕੀ ਜਿਹੀ ਬਾਰਸ਼ ਦੀ ਹੀ ਜ਼ਰੂਰਤ ਹੁੰਦੀ ਹੈ, ਉਸਦੀਆਂ ਜੜ੍ਹਾਂ ਵਿਚ ਜੇ ਪਾਣੀ ਰੁਕ ਜਾਵੇ ਜਾਂ ਬਿਜਲੀ ਦੀ ਲਿਸ਼ਕ ਉਸ ਵਿਚ ਪੈ ਜਾਵੇ ਤਾਂ ਉਹ ਖੇਤ ਉਕਲ ਜਾਇਆ ਕਰਦਾ ਹੈ ਅਤੇ ਫਲ ਹੱਥ ਨਹੀਂ ਸੀ ਆਇਆ ਕਰਦਾ। ਸੋ ਇਸ ਕਰਕੇ ਉਸ ਖੇਤੀ ਨੂੰ ਇਕੋ ਬਾਰਸ਼ ਦੀ ਲੋੜ ਸੀ, ਕਣਕ ਦੀ ਖੇਤੀ ਨੂੰ ਜੇ ਸਰਦੀਆਂ ਵਿਚ ਤਿੰਨ ਬਾਰਸ਼ਾਂ ਹੋ ਜਾਣ ਬਹੁਤ ਹੁੰਦੀਆਂ ਹਨ, ਉਹ ਬੱਲੀ ਲੈ ਆਇਆ ਕਰਦੀ ਹੈ। ਗੰਨੇ ਦੇ ਖੇਤ ਨੂੰ 10-12 ਪਾਣੀ ਸਮੇਂ-ਸਮੇਂ ਸਿਰ ਲਗਦੇ ਹਨ ਕਿਉਂਕਿ ਉਹ ਸਖਤ ਗਰਮੀਆਂ ਦਾ ਮੁਕਾਬਲਾ ਕਰਦਾ ਹੈ, ਉਸਦੀਆਂ ਜੜ੍ਹਾਂ ਵਿਚ ਪਾਣੀ ਖੜ੍ਹਾਉਣ ਦੀ ਕੋਈ ਲੋੜ ਨਹੀਂ ਹੁੰਦੀ। ਪਰ ਇਸ ਸਭ ਕੁਝ ਦੇ ਵਿਪਰੀਤ ਧਾਨਾਂ ਦੀ ਖੇਤੀ ਐਸੀ ਹੈ ਕਿ ਉਸ ਵਿਚ ਹਰ ਸਮੇਂ ਪਾਣੀ ਜਮ੍ਹਾਂ ਰਖਣਾ ਪੈਂਦਾ ਹੈ, ਧਾਨ ਦੇ ਖੇਤ ਦੀ ਕਰੜੀ ਜ਼ਮੀਨ ਵਿਚੋਂ ਜੇ ਪਾਣੀ ਇਕ ਵਾਰੀ ਵੀ ਸੁਕ ਜਾਵੇ ਤਾਂ ਉਸ ਵਿਚ ਬਹੁਤ ਗਹਿਰੀਆਂ ਤਰੇੜਾਂ ਫਟ ਜਾਇਆ ਕਰਦੀਆਂ ਹਨ। ਫਿਰ ਇਕ ਹਲਟ ਦੇ ਪਾਣੀ ਨਾਲ ਉਸਦੀਆਂ ਤ੍ਰੇੜਾਂ ਨਹੀਂ ਭਰਦੀਆਂ ਅਤੇ ਪਾਣੀ ਨਾਲ ਦੀ ਨਾਲ ਸੁਕ ਜਾਇਆ ਕਰਦਾ ਹੈ ਪਰ ਜੇ ਉਸ ਹਲਟ ਦੇ ਨਾਲ ਹੋਰ ਖੂਹ ਵੀ ਲਾ ਦਿਤਾ ਜਾਵੇ ਜਾਂ ਦੋ ਟਿਊਬਵੈਲਾਂ ਦਾ ਪਾਣੀ ਲਾ ਦਿਤਾ ਜਾਵੇ ਤਾਂ ਉਹ ਤ੍ਰੇੜਾਂ ਮਿੱਟੀ ਨੂੰ ਨਰਮ ਕਰਕੇ ਤ੍ਰੇੜਾਂ ਭਰ ਦਿੰਦਾ ਹੈ। ਸੋ ਇਸ ਤਰ੍ਹਾਂ ਧਾਨਾਂ ਦੀ ਖੇਤੀ ਵਿਚ ਜੇ ਪਾਣੀ ਹਰ ਸਮੇਂ ਖੇਤ ਵਿਚ ਰਹੇ ਤਾਂ ਫਸਲ ਹੱਥ ਵਿਚ ਆਉਂਦੀ ਹੈ ਅਤੇ ਆਪ ਇਹ ਦਸਿਆ ਕਰਦੇ ਸੀ ਕਿ ਸਤਿਜੁਗ ਵਿਚ ਮਹਾਂਪੁਰਸ਼ ਜੋ ਇਕੋ ਵਾਰੀ ਉਪਦੇਸ਼ ਦੇ ਦਿੰਦੇ ਸੀ ਉਸ ਨੂੰ ਸਾਧਕ ਕਮਾਈ ਕਰਕੇ ਫਲੀਭੂਤ ਕਰ ਲਿਆ ਕਰਦੇ ਸਨ। ਤ੍ਰੇਤੇ ਯੁੱਗ ਦੇ ਅੰਦਰ ਨਾਮ ਸਿਮਰਨ ਦੇ ਨਾਲ ਬਹੁਤ ਕਿਸਮ ਦੇ ਯੱਗ ਵੀ ਕੀਤੇ ਜਾਇਆ ਕਰਦੇ ਸੀ, ਕਾਫੀ ਮਿਹਨਤ ਕਰਨੀ ਪੈਂਦੀ ਸੀ, ਫੇਰ ਜਾ ਕੇ ਗਿਆਨ ਦੀ ਅਵਸਥਾ ਤਕ ਪਹੁੰਚਿਆ ਕਰਦਾ ਸੀ, ਦੁਆਪਰ ਯੁੱਗ ਵਿਚ ਦਾਨ, ਯੱਗ ਦੇ ਨਾਲ ਹੀ ਉਪਾਸ਼ਨਾ ਕਰਨ ਦਾ ਵਿਧਾਨ ਸੀ, ਪੂਜਾ ਕਰਨ ਲਈ ਬਹੁਤ ਸਾਰੇ ਕਰਮ ਕਾਂਡ ਮਿਥੇ ਹੋਇਆ ਕਰਦੇ ਸਨ ਜਿਸ ਕਰਕੇ ਸਾਧਕ ਆਪਣੇ ਲਕਸ਼ ਨੂੰ ਪ੍ਰਾਪਤ ਕਰ ਲਿਆ ਕਰਦਾ ਸੀ, ਪਰ ਕਲਜੁੱਗ ਵਿਚ ਉਪਰ ਦਸੇ ਹੋਏ ਸਾਧਨ ਕੁਝ ਵੀ ਨਹੀਂ ਕਰਦੇ, ਇਸ ਵਿਚ ਧਾਨਾਂ ਦੀ ਖੇਤੀ ਵਿਚ ਜਿਵੇਂ ਹਰ ਸਮੇਂ ਪਾਣੀ ਰਖਣਾ ਪੈਂਦਾ ਹੈ ਇਸੇ ਤਰ੍ਹਾਂ ਹਰ ਸਮੇਂ ਪ੍ਰਮੇਸ਼ਰ ਨੂੰ ਯਾਦ ਰੱਖਣ ਨਾਲ ਹੀ ਕੋਈ ਫਲ ਪ੍ਰਾਪਤ ਹੁੰਦਾ ਹੈ। ਗੁਰੂ ਮਹਾਰਾਜ ਜੀ ਬਾਰ-ਬਾਰ ਅਸਾਨੂੰ ਯਾਦ ਕਰਾਉਂਦੇ ਹਨ ਕਿ ਹੁਣ ਦੂਜਿਆਂ ਕਰਮਾਂ ਵਿਚ ਸਮਾਂ ਨਸ਼ਟ ਕਰਨ ਦੀ ਲੋੜ ਨਹੀਂ ਹੈ, ਕਲਜੁੱਗ ਭਗਤੀ ਕਰਨ ਦਾ ਯੁੱਗ

ਹੈ, ਨਾਮ ਜਪਣ ਦਾ ਜੁੱਗ ਹੈ ਕਿਉਂਕਿ ਆਦਮੀ ਦੇ ਅੰਦਰ ਹਉਮੈ ਐਨੇ ਬਲ ਨਾਲ ਹੋਂਦ ਵਿਚ ਪ੍ਰਵਿਰਤ ਹੋ ਰਹੀ ਹੈ ਕਿ ਉਸ ਦਾ ਕਿਸੇ ਹੋਰ ਸਾਧਨ ਨਾਲ ਨਾਸ਼ ਨਹੀਂ ਹੁੰਦਾ, ਭਗਤੀ ਵਿਚੋਂ ਸਭ ਤੋਂ ਸ੍ਰੇਸ਼ਟ ਕਰਮ ਹਰੀ ਦਾ ਕੀਰਤਨ ਹੈ, ਨਿਸ਼ਕਾਮ ਕੀਰਤਨ ਹੈ, ਮਸਤ ਹੋ ਕੇ ਸ਼ਬਦ ਦੀ ਭਾਵਨਾ ਵਿਚ ਆਪਣੇ ਆਪ ਨੂੰ ਲੀਨ ਕਰਕੇ ਵਾਹਿਗੁਰੂ ਜੀ ਦੇ ਗੁਣ ਗਾਉਣੇ, ਸ੍ਰੇਸ਼ਟ ਸਾਧਨ ਹੈ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ-

***ਕਲਜੁਗ ਮਹਿ ਕੀਰਤਨੁ ਪਰਧਾਨਾ॥***
***ਗੁਰਮੁਖਿ ਜਪੀਐ ਲਾਇ ਧਿਆਨਾ॥***
***ਆਪਿ ਤਰੈ ਸਗਲੇ ਕੁਲ ਤਾਰੇ***
***ਹਰਿ ਦਰਗਹ ਪਤਿ ਸਿਉ ਜਾਇਦਾ॥ ਪੰਨਾ - 1076***

ਕੀਰਤਨ ਭਗਤੀ ਨੂੰ ਸ੍ਰੇਸ਼ਟ ਪਦਵੀ ਦਿਤੀ ਹੈ, ਕਿਉਂਕਿ ਮਨ ਦੇ ਅੰਦਰ ਹਜ਼ਾਰਾਂ ਲਹਿਰਾਂ ਸੰਸਕਾਰਾਂ ਦੀਆਂ ਜਵਾਰਭਾਟਾ ਲਿਆਈ ਜਾਂਦੀਆਂ ਹਨ ਅਤੇ ਮਨ ਕਿਸੇ ਸਾਧਨ ਨਾਲ ਟਿਕਣ ਵਿਚ ਨਹੀਂ ਆਉਂਦਾ। ਵਾਹਿਗੁਰੂ ਜੀ ਦਾ ਨਿਸ਼ਕਾਮ ਕੀਰਤਨ ਇਨ੍ਹਾਂ ਅੰਤਸ਼ਕਰਣ ਦੀਆਂ ਲਹਿਰਾਂ ਨੂੰ ਰੋੜ੍ਹ ਕੇ ਲੈ ਜਾਂਦਾ ਹੈ ਅਤੇ ਹਿਰਦੇ ਵਿਚ ਪਿਆਰ ਪ੍ਰਵੇਸ਼ ਕਰ ਜਾਂਦਾ ਹੈ ਜਿਸ ਰਾਹੀਂ ਅਸੀਂ ਵਾਹਿਗੁਰੂ ਜੀ ਦਾ ਸਿਮਰਨ ਕਰਕੇ ਉਸ ਤਕ ਪਹੁੰਚਣ ਦਾ ਯਤਨ ਕਰਦੇ ਹਾਂ ਇਹ ਸਾਰੇ ਕਰਮਾਂ ਤੋਂ ਸ੍ਰੇਸ਼ਟ ਕਰਮ ਹੈ -

***ਸਰਬ ਧਰਮ ਮਹਿ ਸ੍ਰੇਸਟ ਧਰਮੁ॥***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥ ਪੰਨਾ - 266***

ਸਿਮਰਨ ਭਗਤੀ, ਸਰਵਣ ਭਗਤੀ, ਕੀਰਤਨ ਭਗਤੀ ਬਹੁਤ ਹੀ ਸ੍ਰੇਸ਼ਟ ਸਾਧਨ ਹਨ, ਵਾਹਿਗੁਰੂ ਜੀ ਨੇ ਆਪਾਂ ਸਾਰਿਆਂ ਉਪਰ ਬਖਸ਼ਿਸ਼ ਕੀਤੀ ਹੋਈ ਹੈ ਕਿ ਤੁਸੀਂ ਅੰਮ੍ਰਿਤ ਵੇਲੇ ਉਠ ਕੇ ਨੀਂਦ ਦੀ ਪ੍ਰਵਾਹ ਨਾ ਕਰਦੇ ਹੋਏ ਠੀਕ ਦੋ ਵਜੇ, ਦੂਰ ਦੁਰਾਡੇ ਤੋਂ ਚਲ ਕੇ ਸਤਿਸੰਗ ਵਿਚ ਆ ਜਾਂਦੇ ਹੋਂ, ਹੈਰਾਨੀ ਵਾਲੀ ਗੱਲ ਇਹ ਹੈ ਕਿ ਤੁਸੀਂ ਹਨ੍ਹੇਰੀਆਂ ਗਲੀਆਂ ਵਿਚ ਘਰ ਟੋਲ੍ਹ ਲੈਂਦੇ ਹੋਂ ਅਤੇ ਪੂਰੇ ਤਿੰਨ ਘੰਟੇ ਅੰਮ੍ਰਿਤ ਵਰਸ਼ਾ ਦਾ ਆਨੰਦ ਮਾਣਦੇ ਹੋਂ ਅਤੇ ਜਦੋਂ ਮੈਂ ਇਸ ਸਤਿਸੰਗ ਮੰਡਲ ਵਿਚ ਪ੍ਰਵੇਸ਼ ਕਰਦਾ ਹਾਂ ਤਾਂ ਮਨ ਨੂੰ ਸ਼ਾਂਤੀ ਦੀਆਂ ਲਹਿਰਾਂ ਜੋ ਆਪ ਦੇ ਟਿਕੇ ਹੋਏ ਮਨ ਵਿਚੋਂ ਨਿਕਲ ਰਹੀਆਂ ਹਨ ਉਹ ਮਹਿਸੂਸ ਹੁੰਦੀਆਂ ਹਨ। ਇਹ ਸਾਧਨ ਗੁਰੂ ਮਹਾਰਾਜ ਜੀ ਨੇ ਕਲਜੁਗੀ ਜੀਵਾਂ ਦੇ ਉਧਾਰ ਲਈ ਸ੍ਰੇਸ਼ਟਤਾ ਦੇ ਕੇ ਪ੍ਰਵਾਨ ਕੀਤਾ ਹੈ। ਇਸ ਨਾਲ ਅੰਦਰ ਦੀ ਮੈਲ ਲਹਿਣੀ ਸ਼ੁਰੂ ਹੋ ਜਾਂਦੀ ਹੈ, ਕੀਰਤਨ ਮੈਲ ਨੂੰ ਲਾਹੁਣ ਦੀ ਸਮਰਥਾ ਰਖਦਾ ਹੈ।

ਆਪ ਸਾਰਿਆਂ ਨੇ ਭੋਗ ਉਪਰੰਤ ਟਿਕੇ ਹੋਏ ਮਨ ਨਾਲ ਗੁਰੂ ਮਹਾਰਾਜ ਦਾ ਹੁਕਮਨਾਮਾ ਸਰਵਣ ਕੀਤਾ ਜਿਸ ਵਿਚ ਕਰਮਾਂ ਬਾਰੇ ਇਸ਼ਾਰਾ ਕੀਤਾ ਗਿਆ ਹੈ ਅਤੇ ਫੁਰਮਾਨ ਕੀਤਾ ਹੈ ਕਿ ਇਹ ਜੀਵ ਕਿਰਤ ਕਰਮਾਂ ਦਾ ਬੰਨ੍ਹਿਆ ਹੋਇਆ ਸੁਭਾਵ ਦੇ ਮੁਤਾਬਿਕ ਰਜੋ ਗੁਣ, ਤਮੋ ਗੁਣ, ਸਤੋ ਗੁਣ ਦੇ ਪ੍ਰਭਾਵ ਹੇਠ ਪਿਛਲੇ ਜਨਮਾਂ ਦੇ ਵਿਚ ਕੀਤਾ ਹੋਏ ਕਰਮਾਂ ਦਾ ਫਲ ਭੋਗਦਾ ਹੈ ਅਤੇ ਹੁਣ ਬਿਨਾਂ ਵਿਚਾਰੇ ਹੀ ਕਰਮ ਕਰਦਾ ਹੈ ਅਤੇ ਬੰਨ੍ਹਿਆ ਜਾ ਰਿਹਾ ਹੈ। ਕਰਮ ਇਕ ਬਹੁਤ ਹੀ ਗਹਿਨ ਵਿਸ਼ਾ ਹੈ ਜੋ ਅਸਾਡੀ ਸਮਝ ਵਿਚ ਨਹੀਂ ਆਉਂਦਾ ਕਿਉਂਕਿ ਕਰਮ ਤੇ ਕਿਰਤ ਬਹੁਤ ਹੀ ਗੁੰਝਲਦਾਰ ਵਿਸ਼ੇ ਦੇ ਅਧੀਨ ਹਨ। ਕਰਮਾਂ ਦੀ ਜੇ ਅਸੀਂ ਵੰਡ ਕਰੀਏ ਤਾਂ ਇਹ ਕਈ ਕਿਸਮ ਦੇ ਹਨ - ਪਹਿਲੇ ਜ਼ਰੂਰੀ ਕਰਮ ਜੋ ਆਦਮੀ ਨੂੰ ਕਰਨੇ ਪੈਂਦੇ ਹਨ ਉਹ ਆਪਣੇ ਸਰੀਰ ਨਾਲ ਸਬੰਧ ਰਖਦੇ ਹਨ, ਉਨ੍ਹਾਂ ਨੂੰ 'ਕਾਇਕ ਕਰਮ' ਆਖਦੇ ਹਨ। ਉਸ ਵਿਚ ਅੰਮ੍ਰਿਤ ਵੇਲੇ ਆਲਸ ਦਾ ਤਿਆਗ ਕਰਕੇ ਉਠਣਾ ਅਤੇ ਆਪਣੇ ਸਰੀਰ ਦੀ ਕ੍ਰਿਆ ਕਰਕੇ ਦੰਦਾਂ ਦੀ ਸਫਾਈ ਵਾਸਤੇ ਬੁਰਸ਼ ਆਦਿ ਕਰਨਾ, ਇਸ਼ਨਾਨ ਨਾਲ ਸਰੀਰ ਦੀ ਸੁਸਤੀ ਨੂੰ ਦੂਰ ਕਰਨ ਲਈ ਖੁਲ੍ਹੇ ਪਾਣੀ ਵਿਚ ਇਸ਼ਨਾਨ ਕਰਨਾ, ਉਸ ਪਿਛੋਂ ਵਸਤਰ ਪਹਿਨ ਕੇ ਮੌਸਮ ਦੇ ਹਿਸਾਬ ਨਾਲ ਕਿਸੇ ਸਵੱਛ ਥਾਂ ਉਪਰ, ਕਿਸੇ ਚੌਕੀਂ ਉਪਰ ਬੰਦਗੀ ਕਰਨ ਲਈ ਸੋਹਣਾ ਆਸਣ ਵਿਛਾ ਕੇ ਇਕਾਂਤ ਥਾਂ ਤੇ ਬੈਠਣਾ, ਹਿੰਮਤ ਧਾਰ ਕੇ ਸਤਿਸੰਗ ਕਰਨਾ, ਸਤਿਗੁਰੂ ਦੀ ਸੇਵਾ ਪੂਰੇ ਪਿਆਰ ਵਿਚ ਆ ਕੇ, ਪੂਰੀ ਨਿਮਰਤਾ, ਦਿਖਾਵੇ ਤੋਂ ਰਹਿਤ ਹੋ ਕੇ ਗੁਰੂ ਨੂੰ ਪ੍ਰਮੇਸ਼ਰ ਰੂਪ ਜਾਣ ਕੇ ਕਰਨੀ, ਤੱਤ ਬੇਤੇ ਮਹਾਂਪੁਰਸ਼ ਜਿਨ੍ਹਾਂ ਨੇ ਪੂਰਨ ਰੂਪ ਵਿਚ ਆਪਣਾ ਆਪਾ ਪ੍ਰਭੂ ਵਿਚ ਲੀਨ ਕਰ ਦਿਤਾ ਹੋਵੇ ਉਸ ਨਾਲ ਪਿਆਰ ਕਰਨਾ ਅਤੇ ਉਸ ਦੀ ਆਗਿਆ ਦਾ ਪਾਲਣ ਕਰਨਾ, ਬਾਰ-ਬਾਰ ਉਸ ਦੇ ਦਰਸ਼ਨ ਕਰਨਾ, ਚਕੋਰ ਤੇ ਚੰਦ ਵਾਲੀ ਭਾਵਨਾ ਅੰਦਰ ਪੈਦਾ ਕਰਨੀ, ਇਹ ਕਾਇਕ ਕਰਮ ਹੋਇਆ ਕਰਦੇ ਹਨ। ਦੂਸਰੇ ਵਾਚਕ ਕਰਮ ਉਹ ਹੁੰਦੇ ਹਨ, ਜਿਸ ਵਿਚ ਸਦਾ ਹੀ ਸੱਚ ਬੋਲਣਾ ਅਤੇ ਕੂੜ ਦਾ ਸਪਰਸ਼ ਆਪਣੀ ਰਸਨਾ ਨਾਲ ਨਾ ਹੋਣ ਦੇਣਾ, ਬਚਨ ਦੇ ਤੌਰ ਤੇ ਅਤੇ ਮਾਨਸਿਕ ਤੌਰ ਤੇ ਫੁਰਨਿਆਂ ਨੂੰ ਰੋਕਣਾ ਅਤੇ ਆਪਣੇ ਆਪ ਨੂੰ ਮੋਨ ਵਿਚ ਰੱਖਣ ਦੀ ਕੋਸ਼ਿਸ਼ ਕਰਨੀ, ਸਤਿਗੁਰੂ ਵਲੋਂ ਦਿਤੇ ਹੋਏ ਮੰਤਰ ਦਾ ਜਾਪ ਕਰਨਾ, ਪੂਰੇ ਪਿਆਰ ਨਾਲ ਹਰੀ ਦਾ ਕੀਰਤਨ ਕਰਨਾ, ਜੇ ਵਾਹਿਗੁਰੂ ਜੀ ਨੇ ਸਮਰਥਾ ਦਿਤੀ ਹੋਵੇ ਤਾਂ ਵਾਹਿਗੁਰੂ ਜੀ ਦਾ ਕਥਾ ਰਾਹੀਂ ਜਸ ਕਰਨਾ। ਤੀਸਰੀ ਕਿਸਮ ਦੇ ਕਰਮ ਜਿਨ੍ਹਾਂ ਨੂੰ ਮਾਨਸ ਕਰਮ ਕਹਿੰਦੇ ਹਨ ਇਹ ਕਰਮ ਆਦਮੀ ਦੇ ਮਨ ਨਾਲ ਸਬੰਧ ਰਖਦੇ ਹਨ ਉਸ ਵਿਚ ਧਰਮ ਦੇ ਦਸ ਗੁਣ ਦਇਆ, ਖਿਮਾ, ਧੀਰਜ, ਸੀਲ, ਮਨ ਦੀ ਪਵਿੱਤਰਤਾ, ਸੰਤੋਖ, ਦਾਨ, ਸੇਵਾ, 'ਏਕਾ ਨਾਰੀ ਜਤੀ ਹੋਇ' ਦੇ ਭਾਵ ਨਾਲ ਬ੍ਰਹਮਚਰੀਅ ਰਖਣਾ, ਮਿਹਨਤ ਕਰਨੀ ਅਤੇ ਜੋ ਕੁਝ ਪ੍ਰਾਪਤ ਹੋ ਗਿਆ ਉਸ ਉਪਰ ਸੰਤੋਖ ਧਾਰਨ ਕਰਨਾ ਇਹ ਮਾਨਸਿਕ ਕਰਮ ਹੋਇਆ ਕਰਦੇ ਹਨ। ਇਨ੍ਹਾਂ ਕਰਮਾਂ ਨੂੰ ਕਰਕੇ ਅੰਤਸ਼ਕਰਣ ਵਿਚੋਂ ਮੈਲ ਦੂਰ ਕਰਨੀ। ਇਨ੍ਹਾਂ ਤਿੰਨਾਂ ਕਿਸਮਾਂ ਦੇ ਕਰਮਾਂ ਦਾ ਸਭਾਵਕ ਫਲ ਅੰਤਸ਼ਕਰਣ ਵਿਚੋਂ ਮਲ, ਦੋਸ਼ ਨੂੰ ਦੂਰ ਕਰਨਾ ਹੋਇਆ ਕਰਦਾ ਹੈ। ਇਨ੍ਹਾਂ ਲਈ ਮਾਨਸ ਕਰਮਾਂ ਨਾਲ ਕਾਇਕ ਅਤੇ ਵਾਚਕ ਕਰਮ ਕਰਨੇ ਭੀ ਜ਼ਰੂਰੀ ਹਨ ਪਰ ਸਭ ਤੋਂ ਜ਼ਰੂਰੀ ਮਾਨਸਿਕ ਕਰਮ ਜੋ ਮਨ ਨਾਲ ਕੀਤੇ ਜਾਂਦੇ ਹਨ ਉਹ ਨਿਸ਼ਕਾਮ ਤੌਰ ਤੇ ਕਰਕੇ ਅੰਤਸ਼ਕਰਣ ਦੀ ਸ਼ੁਧਤਾ ਲਈ ਉਦਮ ਕਰਨਾ, ਅੰਤਸ਼ਕਰਣ ਦੀ ਸ਼ੁਧਤਾ ਨਿਸ਼ਕਾਮ ਕਰਮ ਕਰਕੇ ਹੋਇਆ ਕਰਦੀ ਹੈ। ਕਰਮ ਕਰਨ ਉਪਰੰਤ ਮਨੋਂ, ਚਿਤੋਂ ਅਰਦਾਸ ਕਰਨੀ ਕਿ ਹੇ ਪ੍ਰਭੂ! ਇਹ ਜੋ ਇਸ ਸਰੀਰ ਰਾਹੀਂ ਕਰਮ ਹੋਏ ਹਨ ਉਹ



Sri Satguru Jagjit Singh Ji eLibrary NamdhariElibrary@gmail.com

ਤੇਰੀ ਕ੍ਰਿਪਾ ਨਾਲ ਹੀ ਹੋਏ ਹਨ, ਇਸ ਦਾ ਫਲ ਮੈਂ ਤੇਰੇ ਚਰਨਾਂ ਵਿਚ ਹੀ ਅਰਪਣ ਕਰਦਾ ਹਾਂ। ਇਸ ਨੂੰ ਨਿਸ਼ਕਾਮ ਕਰਮ ਕਹਿੰਦੇ ਹਨ। ਇਹ ਨਿਸ਼ਕਾਮ ਕਰਮ ਜਨਮਾਂ ਜਨਮਾਂਤਰਾਂ ਦੀ ਲੱਗੀ ਮੈਲ ਨੂੰ ਦੂਰ ਕਰਨ ਲਈ ਸ੍ਰੇਸ਼ਟ ਸਾਧਨ ਹਨ। ਹੰਗਤਾ ਧਾਰ ਕੇ ਕੀਤੇ ਹੋਏ ਕਰਮ ਅੰਤਸ਼ਕਰਣ ਵਿਚ ਜਮ੍ਹਾਂ ਹੋ ਜਾਂਦੇ ਹਨ। ਚੰਗੇ ਅਤੇ ਮੰਦੇ ਫਲ ਦਿੰਦੇ ਹੀ ਰਹਿੰਦੇ ਹਨ।

ਇਕ ਵਾਰੀ ਗੁਰੂ ਦਸ਼ਮੇਸ਼ ਪਿਤਾ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਦਰਬਾਰ ਵਿਚ ਸੰਗਤ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਇਹ ਪ੍ਰਾਣੀ ਭਿਆਨਕ ਕਰਮਾਂ ਦੇ ਬੰਧਨਾਂ ਵਿਚ ਪਿਆ ਹੋਇਆ ਜੰਮਦਾ ਮਰਦਾ ਹੈ, ਅਸਾਨੂੰ ਪਤਾ ਨਹੀਂ ਲਗਦਾ ਕਿ ਉਹ ਕਿਹੜੇ ਕਰਮ ਹਨ ਜਿਨ੍ਹਾਂ ਦੇ ਕਰਨ ਕਰਕੇ ਸਾਡੀ ਕਲਿਆਣ ਹੋਵੇ, ਗੁਰੂ ਦਸ਼ਮੇਸ਼ ਪਿਤਾ ਜੀ ਨੇ ਉਸ ਸਮੇਂ ਸੰਗਤ ਵਿਚ ਬੈਠੇ ਭਾਈ ਦਇਆ ਸਿੰਘ ਜੀ ਜੋ ਪੰਜ ਪਿਆਰਿਆਂ ਦੇ ਜਥੇਦਾਰ ਸਨ, ਵਲ ਆਪਣੀ ਦ੍ਰਿਸ਼ਟੀ ਕੀਤੀ ਅਤੇ ਸੰਗਤ ਨੂੰ ਕਿਹਾ ਕਿ ਭਾਈ ਦਇਆ ਸਿੰਘ ਜੀ ਅਤੇ ਮੇਰੇ ਵਿਚ ਕੋਈ ਵੀ ਭੇਦ ਨਹੀਂ ਹੈ। ਉਨ੍ਹਾਂ ਨੇ ਪੂਰਨ ਖਾਲਸਾ ਪਦ ਪ੍ਰਾਪਤ ਕੀਤਾ ਹੋਇਆ ਹੈ, ਉਹ ਆਤਮ ਰਸੀਏ ਹਨ, ਆਤਮ ਵਿਚ ਸਥਿਤ ਹਨ, ਇਸ ਕਰਕੇ ਮੇਰਾ ਹੀ ਰੂਪ ਹਨ ਜਿਵੇਂ ਕਿ -

***ਆਤਮ ਰਸ ਜਿਹ ਜਾਨਹੀ ਸੋ ਹੈ ਖ਼ਾਲਸ ਦੇਵ॥***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ॥***
***ਸਰਬ ਲੋਹ ਗ੍ਰੰਥ 'ਚੋਂ***

ਤੁਸੀਂ ਇਨ੍ਹਾਂ ਤੋਂ ਕਰਮਾਂ ਬਾਰੇ ਵਿਸਥਾਰ ਨਾਲ ਸਰਵਣ ਕਰੋ, ਇਹ ਬਚਨ ਸੁਣ ਕੇ ਭਾਈ ਦਇਆ ਸਿੰਘ ਜੀ ਨੇ ਉਠ ਕੇ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਅਤਿ ਨਿਮਰ ਭਾਵਨਾ ਨਾਲ ਬੇਨਤੀ ਕੀਤੀ ਕਿ ਪਾਤਸ਼ਾਹ! ਮੈਂ ਤਾਂ ਕੁਝ ਵੀ ਨਹੀਂ, ਮੈਂ ਤਾਂ ਆਪ ਦੇ ਹੱਥ ਵਿਚ ਪੁਤਲੀ ਹਾਂ ਜਿਵੇਂ ਤੁਸੀਂ ਨਚਾਉਂਦੇ ਹੋ ਇਹ ਸਰੀਰ ਨਚਦਾ ਹੈ। ਪਾਤਸ਼ਾਹ! ਤੁਸੀਂ ਤਾਂ ਸਰਬੱਗ ਹੋ, ਅਸੀਂ ਤਾਂ ਤੁਹਾਡੇ ਸਾਮ੍ਹਣੇ ਅਲਪੱਗ ਜੀਵ ਹਾਂ ਜਿਵੇਂ ਤੁਸੀਂ ਬੁਲਾਉਣਾ ਹੈ, ਬੁਲਾ ਲੈਣਾ। ਗੁਰੂ ਮਹਾਰਾਜ ਜੀ ਸਿੰਘਾਸਨ ਤੋਂ ਉਠ ਕੇ ਅੰਦਰ ਚਲੇ ਗਏ। ਉਸ ਵੇਲੇ ਭਾਈ ਦਇਆ ਸਿੰਘ ਜੀ ਨੇ ਸੰਗਤ ਵਲ ਦੇਖ ਕੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਅਤੇ ਕਹਿਣ ਲੱਗੇ ਕਿ ਸਾਧਸੰਗਤ ਜੀ! ਜੀਵ ਦੀ ਕੀ ਸਮਰੱਥਾ ਹੈ ਕਿ ਉਹ ਕੋਈ ਬਚਨ ਕਰੇ, ਇਹ ਤਾਂ ਗੁਰੂ ਮਹਾਰਾਜ ਜੀ ਜਿਵੇਂ ਬੁਲਾਉਂਦੇ ਹਨ ਉਵੇਂ ਹੀ ਬੋਲਦਾ ਹੈ।

ਹੁਣ ਮੈਂ ਬੇਨਤੀ ਕਰਦਾ ਹਾਂ ਕਿ ਆਪ ਕਰਮਾਂ ਬਾਰੇ ਵਿਚਾਰ ਸਰਵਣ ਕਰੋ। ਇਹ ਨਰਕ ਸੁਰਗ ਵਿਚ ਕਿਸ ਤਰ੍ਹਾਂ ਦੇ ਨਾਲ ਵਾਸਾ ਕਰਾਉਂਦੇ ਹਨ। ਤਿੰਨ ਕਿਸਮ ਦੇ ਕਰਮ ਹੁੰਦੇ ਹਨ। ਜੋ ਜੀਵ ਦੇ ਨਾਲ ਸਦਾ ਹੀ ਚਿੰਬੜੇ ਰਹਿੰਦੇ ਹਨ ਇਕ ਕਰਮ ਨੂੰ ਸੰਚਤ ਕਰਮ ਕਹੀਦਾ ਹੈ ਦੂਸਰੇ ਨੂੰ ਪ੍ਰਾਲਬਧ, ਤੀਸਰੇ ਜੋ ਅਸੀਂ ਹਰ ਰੋਜ਼ ਕਰਦੇ ਹਾਂ ਇਨ੍ਹਾਂ ਨੂੰ ਕ੍ਰਿਆਮਾਨ ਕਰਮ ਕਹਿੰਦੇ ਹਨ। ਐਉਂ ਸਮਝੋ ਕਿ ਅੰਤਸ਼ਕਰਣ ਰੂਪੀ ਭੱਥੇ ਵਿਚ ਇਹ ਤਿੰਨ ਕਿਸਮ ਦੇ ਬਾਣ ਵਸ ਰਹੇ ਹਨ। ਚੇਤਨ ਆਤਮਾ ਦੀ ਜੋ ਸਤਾ, ਅਭਾਸ (ਆਲਸ ਛਾਇਆ) ਅੰਤਸ਼ਕਰਣ ਵਿਚ ਪੈਂਦੀ ਹੈ ਉਹ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਸੂਰਜ ਦਾ ਪਰਛਾਵਾਂ ਜਾਂ ਚੰਦਰਮਾ ਦਾ ਪਰਛਾਵਾਂ ਪਾਣੀ ਨਾਲ ਭਰੇ ਹੋਏ ਬਰਤਨਾਂ ਵਿਚ ਪੈਂਦਾ ਹੈ, ਸੋ ਆਤਮ ਸੱਤਾ ਦੀ ਛਾਇਆ ਜਦੋਂ ਅੰਤਸ਼ਕਰਣ ਵਿਚ ਪ੍ਰਤੀਬਿੰਬਤ ਹੁੰਦੀ ਹੈ ਉਸ ਸਮੇਂ ਇਸ ਜੜ੍ਹ ਅੰਤਸ਼ਕਰਣ ਵਿਚ ਚੇਤਨਤਾ ਉਪਜਦੀ ਹੈ। ਅੰਤਸ਼ਕਰਣ ਵਿਚ ਮਨ, ਬੁੱਧੀ, ਚਿਤ ਅਤੇ ਅਗਿਆਨ (ਹੰਗਤਾ, ਮਮਤਾ, ਹਉਮੈ) ਦਾ ਵਾਸਾ ਹੋਇਆ ਕਰਦਾ ਹੈ, ਇਨ੍ਹਾਂ ਤਿੰਨਾਂ ਦੇ ਸਾਮੁਦਾਇ ਵਿਚ ਕਰਮਾਂ ਦੇ ਬੀਜ ਟਿਕੇ ਰਹਿੰਦੇ ਹਨ। ਅੰਤਸ਼ਕਰਣ ਆਪ ਜੜ੍ਹ ਹੈ, ਜਿੰਨੀ ਦੇਰ ਤਕ ਚੇਤਨ ਦਾ ਅਕਸ਼ (ਪਰਛਾਵਾਂ) ਇਸ ਉਪਰ ਨਹੀਂ ਪੈਂਦਾ, ਇਸ ਵਿਚ ਕੋਈ ਕਰਮ ਕਰਨ ਦੀ ਸੱਤਾ ਨਹੀਂ ਹੋਇਆ ਕਰਦੀ, ਨਾ ਹੀ ਕਰਮ ਕੋਈ ਫਲ ਦਿੰਦੇ ਹਨ। ਜਦੋਂ ਤਕ ਇਸ ਵਿਚ ਚੇਤਨ ਦੀ ਸੱਤਾ ਪ੍ਰਵੇਸ਼ ਨਹੀਂ ਕਰਦੀ, ਇਹ ਆਪਣੇ ਵਿਚ ਕਰਮ ਧਾਰਨ ਨੂੰ ਸਮਰੱਥ ਨਹੀਂ ਹੈ ਚੇਤਨ ਦੀ ਛਾਇਆ (ਅਭਾਸ) ਪੈਣ ਨਾਲ ਇਸ ਦੀ ਜੜ੍ਹਤਾ ਦੂਰ ਹੋ ਕੇ ਚੇਤਨਤਾ ਆਉਂਦੀ ਹੈ, ਪਰ ਇਕ ਗੱਲ ਸਮਝਣ ਵਾਲੀ ਹੈ ਕਿ ਅੰਤਸ਼ਕਰਣ ਵਿਚ ਪਿਆ ਅਗਿਆਨ ਹੰਗਤਾ ਤੇ ਮਮਤਾ ਇਸ ਨੂੰ ਕਰਮ ਧਾਰਨ ਕਰਨ ਦੀ ਸਮਰਥਾ ਦਿੰਦਾ ਹੈ। ਜੇ ਅੰਤਸ਼ਕਰਣ ਵਿਚ ਅਗਿਆਨ ਨਾ ਹੋਵੇ, ਇਸ ਦੇ ਵਿਪਰੀਤ ਗਿਆਨ ਹੋਵੇ ਤਾਂ ਚੰਗੇ ਮੰਦੇ ਕਰਮਾਂ ਨੂੰ ਇਹ ਧਾਰ ਨਹੀਂ ਸਕਦਾ, ਸੋ ਬਿਨਾਂ ਅਗਿਆਨ ਤੋਂ ਕਰਮ ਧਾਰਿਆ ਨਹੀਂ ਜਾਂਦਾ। ਸੋ ਇਸ ਤਰ੍ਹਾਂ ਨਾਲ ਤਿੰਨ ਚੀਜ਼ਾਂ ਹੋਈਆਂ, ਇਕ ਅੰਤਸ਼ਕਰਣ ਹੋਇਆ, ਦੂਸਰਾ ਅਗਿਆਨ ਅਤੇ ਚੇਤਨ ਆਤਮਾ। ਇਹ ਜਦੋਂ ਤਿੰਨ ਇਕੱਠੇ ਹੁੰਦੇ ਹਨ, ਫੇਰ ਇਹ ਜੀਵ ਕਰਮ ਧਾਰਨ ਕਰਦਾ ਹੈ। ਜੇ ਇਨ੍ਹਾਂ ਵਿਚੋਂ ਇਕ ਚੀਜ਼ ਨਾ ਹੋਵੇ ਤਾਂ ਇਹ ਕੋਈ ਵੀ ਕਰਮ ਧਾਰਨ ਨਹੀਂ ਕਰਦਾ।

ਇਕ ਹੋਰ ਦ੍ਰਿਸ਼ਟਾਂਤ ਦੇ ਨਾਲ ਸਮਝਣ ਦਾ ਜਤਨ ਕਰੋ, ਸਤੋ ਗੁਣ ਰੂਪੀ ਅੰਤਸ਼ਕਰਣ ਨੂੰ ਮਿੱਟੀ ਜਾਣੋ, ਯਾਨਿ ਕਿ ਸਤੋ ਗੁਣ (ਅੰਤਸ਼ਕਰਣ) ਨੂੰ ਮਿੱਟੀ ਦਾ ਇਕ ਡਲਾ (ਢੇਲਾ) ਜਾਣੋ। ਜੋ ਚੇਤਨ ਆਤਮਾ ਹੈ, ਉਹ ਅਕਾਸ਼ ਹੈ, ਖਾਲੀ ਥਾਂ ਹੈ; ਜੋ ਅਗਿਆਨ ਹੈ ਉਹ ਜਲ ਹੈ, ਜਦੋਂ ਮਿੱਟੀ (ਅੰਤਸ਼ਕਰਣ) ਤੇ ਪਾਣੀ (ਅਗਿਆਨ) ਇਕੱਠੇ ਹੋ ਕੇ ਮਿੱਟੀ ਗੁੰਨੀ ਜਾਂਦੀ ਹੈ ਉਸ ਵੇਲੇ ਕੋਈ ਭਾਂਡਾ ਬਣਨ ਦੀ ਇਸ ਵਿਚ ਸਮਰਥਾ ਆਉਂਦੀ ਹੈ, ਫੇਰ ਇਸ ਗੁੰਨੀ ਹੋਈ ਮਿੱਟੀ ਤੋਂ ਘੁਮਿਆਰ ਚੱਕ ਤੇ ਚਾੜ੍ਹ ਕੇ ਘੜਾ ਬਣਾਉਂਦਾ ਹੈ ਜਾਂ ਕਈ ਬਰਤਨ ਬਣਾਉਂਦਾ ਹੈ, ਹੁਣ ਘੜੇ ਵਿਚ ਜੋ ਖਾਲੀ ਥਾਂ ਹੈ ਉਸ ਨੂੰ ਤੁਸੀਂ ਆਤਮ ਸੱਤਾ ਸਮਝੋ, ਅਗਿਆਨ ਦਾ ਜਲ ਅਤੇ ਅੰਤਸ਼ਕਰਣ ਦੀ ਮਿੱਟੀ ਨੇ ਮਿਲ ਕੇ ਘੜਾ ਬਣਾਇਆ ਹੁਣ ਉਸ ਉਤੇ ਕਰਮ ਰੂਪੀ ਅਨਾਜ ਭਰਿਆ ਜਾਂਦਾ ਹੈ ਇਹ ਤਿੰਨੋ ਮਿਲ ਕੇ ਅਨਾਜ ਨੂੰ ਸੰਭਾਲਣ ਦੀ ਸਮਰਥਾ ਰਖਦੇ ਹਨ ਜੇ ਇਹ ਤਿੰਨੋ ਅੱਡ ਰਹਿਣ ਯਾਨਿ ਅਗਿਆਨ (ਪਾਣੀ) ਅੰਤਸ਼ਕਰਣ (ਮਿੱਟੀ) ਅਤੇ ਆਤਮ ਸੱਤਾ (ਖਾਲੀ ਥਾਂ); ਤਾਂ ਅੰਤਸ਼ਕਰਣ ਰੂਪੀ ਘੜਾ ਬਣਦਾ ਹੀ ਨਹੀਂ। ਇਸੇ ਤਰ੍ਹਾਂ ਨਾਲ ਜੇ ਇਕੱਲੀ ਆਤਮਾ ਹੈ ਉਹ ਕਰਮ ਧਾਰਨ ਨਹੀਂ ਕਰ ਸਕਦੀ, ਜਿਹੜਾ ਅਗਿਆਨ ਹੈ ਜੇ ਉਹ ਵੀ ਇਕੱਲਾ ਹੋਵੇ ਉਹ ਵੀ ਕਰਮ ਧਾਰਨ ਨਹੀਂ ਕਰਦਾ ਅਤੇ ਅੰਤਸ਼ਕਰਣ ਵਿਚ ਸੱਤਾ ਹੀ ਨਹੀਂ ਹੈ ਕਿਉਂਕਿ ਉਹ ਜੜ੍ਹ ਹੈ

ਜਦੋਂ ਤਿੰਨਾਂ ਦਾ ਸੰਯੋਗ ਹੋ ਜਾਂਦਾ ਹੈ ਤਾਂ ਕਰਮ ਧਾਰਨ ਨੂੰ ਸਮਰੱਥ ਹੋ ਜਾਂਦੇ ਹਨ। ਅੰਤਸ਼ਕਰਣ ਰੂਪੀ ਤਰਕਸ਼ (ਤੀਰ ਰੱਖਣ ਵਾਲਾ ਭੱਥਾ) ਦੇ ਵਿਚ ਕਰਮਾਂ ਦੇ ਬਾਣ ਰੱਖੇ ਜਾਂਦੇ ਹਨ, ਇਸ ਤਰਕਸ਼ ਵਿਚੋਂ ਜਦੋਂ ਧਨੁਖ ਦੇ ਉਤੇ ਤੀਰ ਚਾੜ੍ਹ ਲਿਆ ਅਤੇ ਚਲ ਕੇ ਜਦੋਂ ਉਹ ਕਿਸੇ ਧੇਅ ਨੂੰ ਵਿੰਨ੍ਹ ਕੇ ਧਰਤੀ ਉਤੇ ਗਿਰ ਪਿਆ ਫੇਰ ਉਹ ਤੀਰ ਨਿਸਫਲ ਹੋ ਜਾਂਦਾ ਹੈ, ਇਸ ਦਾ ਨਾਮ ਪ੍ਰਾਲਬਧ ਕਰਮ ਹੈ ਇਹ ਆਪਣਾ ਫਲ ਦੇ ਕੇ ਖਤਮ ਹੋ ਜਾਂਦਾ ਹੈ ਅਤੇ ਇਹ ਤੀਰ ਹੋਰ ਫਲ ਦੇਣ ਦੀ ਸਮਰਥਾ ਨਹੀਂ ਰਖਦਾ। ਜਿਹੜੇ ਤੀਰ ਅਜੇ ਭੱਥੇ ਵਿਚ ਪਏ ਹਨ ਜਿਨ੍ਹਾਂ ਨੂੰ ਧਨੁੱਖ ਦੇ ਵਿਚ ਨਹੀਂ ਚਾੜ੍ਹਿਆ ਉਨ੍ਹਾਂ ਨੇ ਅਜੇ ਆਪਣਾ ਫਲ ਨਹੀਂ ਦਿਤਾ, ਉਨ੍ਹਾਂ ਕਰਮਾਂ ਨੂੰ ਸੰਚਤ ਕਰਮ ਕਿਹਾ ਜਾਂਦਾ ਹੈ। ਐਉਂ ਸਮਝ ਲਓ ਜਿਵੇਂ ਕੋਈ ਚੀਜ਼ ਸਟੋਰ ਵਿਚ ਪਈ ਹੋਵੇ। ਇਸੇ ਤਰ੍ਹਾਂ ਨਾਲ ਜਿਨ੍ਹਾਂ ਕਰਮਾਂ ਨੇ ਅਜੇ ਫਲ ਨਹੀਂ ਦਿਤਾ ਉਹ ਸੰਚਤ ਕਰਮ ਹੋਇਆ ਕਰਦੇ ਹਨ ਮਤਲਬ ਕਿ ਜਮ੍ਹਾਂ ਹੋਏ ਹੋਏ ਜਿਨ੍ਹਾਂ ਨੇ ਅਜੇ ਫਲ ਦੇਣਾ ਹੈ। ਇਹ ਸੰਚਤ ਕਰਮ ਫੇਰ ਧਨੁੱਖ ਤੇ ਚੜ੍ਹਦੇ ਹਨ ਜਦੋਂ ਧਨੁਖ ਤੋਂ ਚਲ ਜਾਂਦੇ ਹਨ ਤਾਂ ਇਨ੍ਹਾਂ ਨੂੰ ਪ੍ਰਾਲਬਧ ਕਰਮ ਕਿਹਾ ਜਾਂਦਾ ਹੈ। ਇਹ ਕਈ ਪ੍ਰਕਾਰ ਦੇ ਹੁੰਦੇ ਹਨ। ਇਸੇ ਤਰ੍ਹਾਂ ਨਾਲ ਜੋ ਕਰਮ ਅਸੀਂ ਹਰ ਰੋਜ਼ ਕਰਦੇ ਹਾਂ ਉਹ ਅਗਿਆਨ ਵਸ ਕਰਦੇ ਹਾਂ, ਅਸੀਂ ਇਸ ਭਾਵਨਾ ਵਿਚ ਆ ਜਾਂਦੇ ਹਾਂ ਕਿ ਇਹ ਕਰਮ ਮੈਂ ਕਰਿਆ ਹੈ, ਇਨ੍ਹਾਂ ਕਰਮਾਂ ਨੂੰ ਕ੍ਰਿਆਮਾਨ ਕਰਮ ਕਹਿੰਦੇ ਹਨ। ਹੁਣ ਇਸ ਤਰ੍ਹਾਂ ਨਾਲ ਸਮਝ ਲਓ ਕਿ ਪਹਿਲਾਂ ਕ੍ਰਿਆਮਾਨ ਕਰਮ ਜੀਵ ਦੇ ਨਾਲ ਚਿੰਬੜਦੇ ਹਨ, ਦੂਜੀ ਅਵਸਥਾ ਵਿਚ ਜਾ ਕੇ ਜਦੋਂ ਜਮ੍ਹਾਂ ਹੁੰਦੇ ਹਨ ਤਾਂ ਸੰਚਤ ਕਰਮ ਕਹਾਉਂਦੇ ਹਨ ਜਦੋਂ ਜੀਵ ਨੂੰ ਫਲ ਦੇਣ ਦੇ ਸਮਰੱਥ ਹੁੰਦੇ ਹਨ, ਕਮਾਣ ਉਪਰ ਚਿਲਾ ਚਾੜ੍ਹ ਕੇ ਛੱਡ ਦਿਤੇ ਜਾਂਦੇ ਹਨ ਉਨ੍ਹਾਂ ਨੂੰ ਪ੍ਰਾਲਬਧ ਕਰਮ ਕਿਹਾ ਜਾਂਦਾ ਹੈ ਜਿਸ ਤਰ੍ਹਾਂ ਇਕ ਕਾਲ ਨੂੰ ਭਵਿੱਖ ਕਾਲ ਅਤੇ ਦੂਜੇ ਨੂੰ ਵਰਤਮਾਨ ਅਤੇ ਤੀਸਰਾ ਜੋ ਲੰਘ ਗਿਆ ਉਸ ਨੂੰ ਭੂਤਕਾਲ ਕਹਿੰਦੇ ਹਨ। ਇਸੇ ਤਰ੍ਹਾਂ ਨਾਲ ਪ੍ਰਾਲਬਧ ਕਰਮਾਂ ਦੇ ਫਲ ਤਿੰਨ ਹਨ। ਪਹਿਲਾ ਫਲ ਹੈ ਕਿ ਇਸ ਜੀਵ ਨੇ ਨਿਸ਼ਚਿਤ ਤੌਰ ਤੇ ਸੰਸਾਰ ਵਿਚ ਜਾ ਕੇ ਕਿੰਨੀ ਦੇਰ ਉਥੇ ਰਹਿਣਾ ਹੈ, ਦੂਸਰਾ ਕਿਸ ਖਾਨਦਾਨ, ਕਿਸ ਜਾਤੀ ਵਿਚ ਪੈਦਾ ਹੋਏਗਾ ਅਤੇ ਇਸ ਨੂੰ ਕਿਹੜੇ-ਕਿਹੜੇ ਭੋਗ ਪ੍ਰਾਪਤ ਹੋਣਗੇ, ਜਾਤੀ ਤੋਂ ਇਹ ਭਾਵ ਹੈ ਕਿ ਕਿਸ ਜਿਨਸ ਵਿਚ ਜਨਮ ਲਏਗਾ, ਕਿਸ ਖਾਣੀ ਵਿਚ ਜਨਮ ਲਵੇਗਾ, ਦਰਖਤ ਬਣੇਗਾ ਜਾਂ ਪਸ਼ੂ ਬਣੇਗਾ ਜਾਂ ਸੱਪ ਆਦਿ ਬਣੇਗਾ ਜਾਂ ਮਨੁੱਖ ਬਣੇਗਾ, ਮਨੁੱਖਾਂ ਵਿਚੋਂ ਕੰਗਾਲ ਬਣੇਗਾ ਜਾਂ ਅਮੀਰ ਬਣੇਗਾ, ਦੁਖੀ ਹੋਵੇਗਾ ਜਾਂ ਸੁਖੀ ਹੋਵੇਗਾ ਜਾਂ ਸਾਰੀ ਜ਼ਿੰਦਗੀ ਚਿੰਤਾ ਵਿਚ ਰਹੇਗਾ, ਜਾਂ ਧਨੀ ਹੋਵੇਗਾ, ਬੱਚੇ ਕਿਸ ਕਿਸਮ ਦੇ ਹੋਣਗੇ, ਜੋ ਸਾਥ ਮਿਲਣਾ ਹੈ ਵਿਆਹ ਆਦਿ ਦਾ ਉਹ ਸਾਰੇ ਸੰਜੋਗ ਤੇ ਵਿਜੋਗ ਕਿਹੋ ਜਿਹੇ ਹੋਣਗੇ, ਜੋ ਵਿਦਿਆ ਹਾਸਲ ਕਰਨੀ ਹੈ, ਬਾਹਰਲੇ ਦੇਸ਼ਾਂ ਵਿਚ ਜਾ ਕੇ ਬਿਜ਼ਨਸ, ਵਪਾਰ ਕਰਨਾ ਹੈ। ਉਹ ਦੇਵਤੇ ਦਾ ਸਰੀਰ ਧਾਰਨ ਕਰੇਗਾ ਜਾਂ ਕੋਈ ਜੜ੍ਹ ਸਰੀਰ ਪ੍ਰਾਪਤ ਕਰੇਗਾ ਜਿਸ ਤਰ੍ਹਾਂ ਪੱਥਰ ਆਦਿ ਹੁੰਦੇ ਹਨ। ਜਿਵੇਂ ਗੁਰੂ ਮਹਾਰਾਜ ਜੀ ਨੇ ਵੀ ਫੁਰਮਾਨ ਕੀਤਾ ਹੈ-

***ਕਈ ਜਨਮ ਸੈਲ ਗਿਰਿ ਕਰਿਆ॥***
***ਕਈ ਜਨਮ ਗਰਭ ਹਿਰਿ ਖਰਿਆ॥***
***ਕਈ ਜਨਮ ਸਾਖ ਕਰਿ ਉਪਾਇਆ॥***
***ਲਖ ਚਉਰਾਸੀਹ ਜੋਨਿ ਭ੍ਰਮਾਇਆ॥ ਪੰਨਾ - 176***

ਇਹ ਸਾਰੀਆਂ ਚੀਜ਼ਾਂ ਪ੍ਰਾਲਬਧ ਦੇ ਮੁਤਾਬਿਕ ਹੁੰਦੀਆਂ ਹਨ, ਉਤਮ, ਮੱਧਮ ਅਤੇ ਅੱਧਮ ਹਾਲਾਤ ਵਿਚ ਰਹੇਗਾ, ਜਾਤੀ ਦੀਆਂ ਬਹੁਤ ਕਿਸਮਾਂ ਹਨ। ਸੋ ਜਾਤੀ ਰੂਪ ਫਲ ਦੱਸੇ ਗਏ ਹਨ। ਪ੍ਰਾਲਬਧ ਅਨੁਸਾਰ ਹੀ ਆਰਬਲਾ ਮਿੱਥੀ ਜਾਂਦੀ ਹੈ, ਆਰਬਲਾ ਵਿਚ ਮਿੱਥ ਕੇ ਭੇਜਿਆ ਜਾਂਦਾ ਹੈ ਕਿ ਕੀ ਇਹ ਜੰਮਦਾ ਹੀ ਮਰ ਜਾਵੇਗਾ ਜਾਂ ਗਰਭ ਵਿਚ ਹੀ ਖਿਰ ਜਾਵੇਗਾ, ਕੁਝ ਮਹੀਨਿਆਂ ਕੁਝ ਸਾਲਾਂ ਦਾ ਹੋ ਕੇ ਮਰ ਜਾਵੇਗਾ ਜਾਂ ਭਰਪੂਰ ਜਵਾਨੀ ਜਾਂ ਬੁਢੇਪੇ ਵਿਚ ਜਾ ਕੇ ਦੁਖ ਸੁਖ ਭੋਗ ਕੇ ਮਰੇਗਾ ਅਤੇ ਇਸ ਉਮਰ ਵਿਚ ਕਿਸ ਕਿਸਮ ਦੇ ਫਲ ਇਸ ਨੂੰ ਪ੍ਰਾਪਤ ਹੋਣਗੇ। ਰਿਸ਼ਤੇਦਾਰ ਸੁਖ ਦੇਣ ਵਾਲੇ ਮਿਲਣਗੇ ਜਾਂ ਦੁਖ ਦੇਣ ਵਾਲੇ ਮਿਲਣਗੇ। ਇਸ ਨੂੰ ਮਾਣ ਪ੍ਰਾਪਤ ਹੋਵੇਗਾ ਜਾਂ ਬੇਮਾਣਾ ਹੀ ਤੁਰਿਆ ਫਿਰੇਗਾ। ਇਸ ਦਾ ਸਰੀਰ ਸੁੰਦਰ ਹੋਵੇਗਾ ਜਾਂ ਕੋਹਝਾ ਹੋਵੇਗਾ, ਇਸ ਦੇ ਸਰੀਰ ਦਾ ਰੰਗ ਕਿਹੋ ਜਿਹਾ ਹੋਵੇਗਾ, ਇਹ ਬੁੱਧੀਵਾਨ ਭੋਗ ਕਹਾਉਂਦਾ ਹੈ। ਇਹ ਵੀ ਪ੍ਰਾਲਬਧ ਵਿਚ ਹੀ ਆਉਂਦਾ ਹੈ ਕਿ ਇਸ ਨੂੰ ਕਿਸ ਕਿਸਮ ਦੀ ਸੰਗਤ ਪ੍ਰਾਪਤ ਹੋਵੇਗੀ, ਕੀ ਇਸ ਨੂੰ ਤੱਤ ਬੇਤਾ ਮਹਾਂਪੁਰਸ਼ ਮਿਲੇਗਾ, ਕੋਈ ਸਮਰੱਥ ਸਤਿਗੁਰੂ ਇਸ ਦੇ ਮਿਲਾਪ ਵਿਚ ਆਵੇਗਾ ਕਿਉਂਕਿ ਐਸਾ ਫੁਰਮਾਨ ਆਉਂਦਾ ਹੈ -

***ਜਿਨ ਮਸਤਕਿ ਧੁਰਿ ਹਰਿ ਲਿਖਿਆ***
***ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥ ਪੰਨਾ - 450***

***ਪੂਰਬ ਕਰਮ ਅੰਕੁਰ ਜਬ ਪ੍ਰਗਟੇ***
***ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ***
***ਜਨਮ ਜਨਮ ਕੀ ਸੋਈ ਜਾਗੀ॥ ਪੰਨਾ - 204***

ਇਹ ਕੀਤੇ ਹੋਏ ਕਰਮ ਭੋਗਣੇ ਹੀ ਪੈਂਦੇ ਹਨ ਜਿਵੇਂ ਕਿ ਮਹਾਂਪੁਰਸ਼ਾਂ ਦੀ ਕਹਾਵਤ ਹੈ -

***ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ।***

ਜੋ ਪਰਾਲਬਧ ਦਾ ਬਾਣ ਛੁਟ ਗਿਆ ਉਸ ਦਾ ਨਾਸ਼ ਕਰਨ ਨੂੰ ਕੋਈ ਵੀ ਸਮਰੱਥ ਨਹੀਂ ਹੁੰਦਾ। ਇਨ੍ਹਾਂ ਪਰਾਲਬਧ ਕਰਮਾਂ ਨੂੰ ਲੇਖ ਵੀ ਕਿਹਾ ਜਾਂਦਾ ਹੈ, ਕਰਮਾਂ ਦੇ ਅਨੁਸਾਰ ਹੀ ਆਦਮੀ ਦਾ ਸੁਭਾਅ ਬਣਦਾ ਹੈ, ਜਿਸ ਨੂੰ ਕਿਰਤ ਆਖਿਆ ਜਾਂਦਾ ਹੈ, ਜੋ ਪ੍ਰਾਲਬਧ ਕਰਮ ਹਨ ਦੁਖ ਸੁਖ ਅਨੁਭਵ ਕਰਨਾ ਆਦਿ ਉਹ ਦੇਵਤਿਆਂ ਤਕ ਵੀ ਭੋਗਣੇ ਪੈਂਦੇ ਹਨ। 14 ਲੋਕਾਂ 'ਚ ਕਿਸੇ ਲੋਕ ਵਿਚ ਵੀ ਜਾ ਕੇ ਪੈਦਾ ਹੋ ਜਾਵੇ ਪ੍ਰਾਲਬਧ ਕਰਮ ਉਸ ਜੀਵ ਨੂੰ ਤਲਾਸ਼ ਕਰ ਲੈਂਦੇ ਹਨ ਕਿਉਂਕਿ ਪ੍ਰਾਲਬਧ ਕਰਮ ਭੱਥੇ ਵਿਚੋਂ ਨਿਕਲ ਕੇ ਧਨੁਖ ਉਤੇ ਚੜ੍ਹ ਚੁਕੇ ਹੁੰਦੇ ਹਨ ਅਤੇ ਆਪਣੇ ਸਮੇਂ-ਸਮੇਂ ਸਿਰ ਚਲਦੇ ਰਹਿੰਦੇ ਹਨ। ਦੂਜੇ ਜਿਹੜੇ ਸੰਚਤ ਅਤੇ ਕ੍ਰਿਆਮਾਨ ਕਰਮ ਹਨ ਇਨ੍ਹਾਂ ਵਿਚੋਂ ਸੰਚਤ ਕਰਮ ਜੀਵ ਦੀ ਆਯੂ ਤੋਂ ਭੋਗੇ ਬਗੈਰ ਬਚ ਰਹਿੰਦੇ ਹਨ ਉਨ੍ਹਾਂ ਸੰਚਤ ਕਰਮਾਂ ਵਿਚ ਜੀਵ ਨੇ


Sri Satguru Jagjit Singh Ji eLibrary NamdhariElibrary@gmail.com

ਆਰਬਲਾ ਵਿਚ ਸਰੀਰਧਾਰੀ ਹੋ ਕੇ ਜੋ ਕਰਮ ਕੀਤੇ ਉਨ੍ਹਾਂ ਵਿਚੋਂ ਬਹੁਤ ਸਾਰਿਆਂ ਦਾ ਫਲ ਤਾਂ ਇਥੇ ਵੀ ਭੋਗ ਲੈਂਦੇ ਹਾਂ ਅਤੇ ਜੋ ਭੋਗਣੋਂ ਬਚ ਜਾਂਦੇ ਹਨ ਉਹ ਸੰਚਤ ਕਰਮ ਬਣ ਕੇ ਜਮ੍ਹਾਂ ਹੋ ਜਾਂਦੇ ਹਨ ਅਤੇ ਅਗਲਾ ਸਰੀਰ ਜਦੋਂ ਧਾਰਨ ਕਰਦਾ ਹੈ ਉਸ ਵੇਲੇ ਉਹ ਪ੍ਰਾਲਬਧ ਕਰਮ ਬਣਦੇ ਹਨ ਅਤੇ ਉਸ ਨੂੰ ਫੇਰ ਭੋਗਣੇ ਪੈਂਦੇ ਹਨ। ਇਨ੍ਹਾਂ ਵਿਚ ਜਿਹੜੇ ਕ੍ਰਿਆਮਾਨ ਕਰਮ ਅਤੇ ਸੰਚਤ ਕਰਮ ਹਨ ਇਨ੍ਹਾਂ ਬਾਰੇ ਹੈ ਕਿ ਸਰੀਰਧਾਰੀ ਹੋ ਕੇ ਭਜਨ ਬੰਦਗੀ ਐਨੀ ਕਰਦਾ ਹੈ ਕਿ ਉਸ ਨੂੰ ਬ੍ਰਹਮਗਿਆਨ ਦੀ ਪ੍ਰਾਪਤੀ ਹੋ ਜਾਵੇ, ਉਸ ਵੇਲੇ ਨਾ ਤਾਂ ਕ੍ਰਿਆਮਾਨ ਕਰਮ ਹੀ ਫਲ ਦਿੰਦੇ ਹਨ, ਸੰਚਤ ਕਰਮ ਵੀ ਫਲ ਦੇਣੋਂ ਅਸਮਰਥ ਹੋ ਜਾਂਦੇ ਹਨ। ਇਸ ਤਰ੍ਹਾਂ ਨਾਲ ਜਿਸ ਨੇ ਨਾਮ ਦੀ ਪ੍ਰਾਪਤੀ ਕਰ ਲਈ ਜਿਸ ਨੇ ਹਰ ਥਾਂ ਉਪਰ ਸਮਰੱਥ ਪਸਾਰੇ ਨੂੰ ਦੇਖ ਕੇ ਆਪਣੀ ਹਉਂ ਦਾ ਨਾਸ਼ ਕਰ ਲਿਆ ਉਸ ਦੇ ਸਾਰੇ ਕਰਮ ਨਾਸ਼ ਹੋ ਜਾਂਦੇ ਹਨ –

***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥ ਪੰਨਾ – 1195***

ਸਭ ਨੂੰ ਪ੍ਰਾਲਬਧ ਕਰਮ ਭੋਗਣੇ ਪੈਂਦੇ ਹਨ ਕਿਉਂਕਿ ਪ੍ਰਾਲਬਧ ਕਰਮ ਧਨੁੱਖ ਦੇ ਚਿਲੇ ਤੋਂ ਚਲ ਚੁਕੇ ਹਨ ਉਨ੍ਹਾਂ ਨੂੰ ਕੋਈ ਰੋਕ ਨਹੀਂ ਸਕਦਾ ਜਿਸ ਕਰਕੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ –

***ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥***
***ਪੰਨਾ – 937***

ਸੋ ਇਸ ਤਰ੍ਹਾਂ ਦੇ ਨਾਲ ਭੱਥੇ ਵਿਚ ਪਏ ਹੋਏ ਕਰਮਾਂ ਰੂਪੀ ਬਾਣ ਰੋਕੇ ਜਾ ਸਕਦੇ ਹਨ ਅਤੇ ਜਿਸ ਕਰਮ ਦਾ ਧਨੁੱਖ ਬਾਣ ਉਤੇ ਚਿਲ੍ਹਾ ਚੜ੍ਹਾ ਲਿਆ ਹੈ ਉਹ ਵੀ ਰੋਕਿਆ ਜਾ ਸਕਦਾ ਹੈ ਕਿਉਂਕਿ ਅਜੇ ਛੁਟਿਆ ਨਹੀਂ। ਪ੍ਰਾਲਬਧ ਕਰਮ ਛੁਟੇ ਹੋਏ ਬਾਣ ਵਾਂਗੂੰ ਹਨ ਜਿਸਨੂੰ ਕੋਈ ਟਾਲ ਨਹੀਂ ਸਕਦਾ। ਗੁਰੂ, ਪੀਰ, ਸਮਰੱਥ ਪੁਰਸ਼ ਉਨ੍ਹਾਂ ਦੇ ਮੰਦੇ ਫਲਾਂ ਨੂੰ ਸੂਲੀ ਨੂੰ ਸੂਲ ਬਨਾਉਣ ਵਾਂਗੂੰ ਘਟਾ ਦਿੰਦੇ ਹਨ ਜਾਂ ਆਪਣੀ ਪ੍ਰਬਲ ਮਾਇਆ ਨਾਲ ਉਹ ਐਸਾ ਵਾਤਾਰਵਣ ਪੈਦਾ ਕਰ ਦਿੰਦੇ ਹਨ ਜਿਥੇ ਉਹ ਸੁਪਨੇ ਦੇ ਵਿਚ ਸੂਖਸ਼ਮ ਸਰੀਰ ਰਾਹੀਂ ਕਰਮ ਭੋਗਦਾ ਹੈ। ਇਹ ਖਾਸ ਸ਼ਕਤੀ ਪ੍ਰਭੂ ਨੇ ਆਪਣੇ ਪਿਆਰਿਆਂ ਨੂੰ ਦਿਤੀ ਹੋਈ ਹੈ। ਇਨ੍ਹਾਂ ਪ੍ਰਾਲਬਧ ਕਰਮਾਂ ਨੂੰ ਭੋਗਣ ਵਿਚ ਗਿਆਨ ਅਤੇ ਅਗਿਆਨ ਦਾ ਫਰਕ ਨਹੀਂ ਹੈ। ਦੋਹਾਂ ਨੂੰ ਪ੍ਰਾਲਬਧ ਕਰਮ ਇਕੋ ਜਿਹਾ ਫਲ ਦਿੰਦੇ ਹਨ। ਜੋ ਗਿਆਨਵਾਨ ਹੋਇਆ ਕਰਦੇ ਹਨ ਜਿਸ ਨੂੰ ਮਾਇਆ ਮੰਡਲ ਤੋਂ ਜਾਗ ਆ ਚੁਕੀ ਹੈ, ਜਿਸ ਨੇ ਤੱਤ ਨੂੰ ਪੂਰਨ ਰੂਪ ਵਿਚ ਅਨੁਭਵ ਕਰ ਲਿਆ ਹੈ ਉਹ ਸੰਚਤ ਕਰਮਾਂ ਦਾ ਨਾਸ਼ ਕਰ ਦਿੰਦਾ ਹੈ। ਉਹ ਇਸੇ ਤਰ੍ਹਾਂ ਹੈ ਜਿਵੇਂ ਕਿਸੇ ਸਟੋਰ ਵਿਚ ਅਨਾਜ ਪਿਆ ਹੋਵੇ, ਉਸ ਨੂੰ ਜੇ ਅੱਗ ਲਾ ਦੇਈਏ ਤਾਂ ਅਨਾਜ ਵੀ ਜਲ ਜਾਂਦਾ ਹੈ, ਉਹ ਸੜਿਆ ਹੋਇਆ ਅਨਾਜ ਦੁਬਾਰਾ ਉਗਦਾ ਨਹੀਂ ਹੈ, ਉਸ ਅਨਾਜ ਵਿਚੋਂ ਕੋਈ ਅੰਕੁਰ ਨਹੀਂ ਫੁਟਦਾ ਹੈ। ਇਸੇ ਤਰ੍ਹਾਂ ਸੰਚਤ ਕਰਮ ਜੋ ਅੰਤਸ਼ਕਰਣ ਵਿਚ ਪਏ ਹਨ, ਉਹ ਗਿਆਨ ਅਗਨ ਕਰਕੇ ਨਾਸ਼ ਹੋ ਜਾਂਦੇ ਹਨ, ਚਿਤ ਸਤਿ ਸਰੂਪ ਹੋ ਕੇ ਸ਼ਾਂਤ ਹੋ ਜਾਂਦਾ ਹੈ, ਮਨ ਅਮਨ ਹੋ ਜਾਂਦਾ ਹੈ, ਵਾਸ਼ਨਾ ਖ੍ਹੈ ਹੋ ਜਾਂਦੀ ਹੈ, ਕਰਮ ਨਿਸ਼ਕਾਮ ਹੋ ਜਾਂਦੇ ਹਨ, ਉਹ ਕੋਈ ਫਲ ਨਹੀਂ ਦਿੰਦੇ, ਜਿਸ ਤਰ੍ਹਾਂ ਅੰਦਰ ਅਨਾਤਮ ਬੁੱਧੀ ਆਤਮ ਬੁਧੀ ਹੋ ਜਾਂਦੀ ਹੈ ਇਸੇ ਤਰ੍ਹਾਂ ਅਸਤਿ ਜਗਤ ਵਿਚ ਸਤਿ ਦੀ ਸੋਝੀ ਹੋ ਕੇ ਸਤਿ ਅਤੇ ਅਸਤਿ ਦੀ ਨਿਰਣੇਪੂਰਵਕ ਪਛਾਣ ਹੋ ਜਾਂਦੀ ਹੈ। ਜਦੋਂ ਆਤਮ ਗਿਆਨ ਪ੍ਰਾਪਤ ਹੋ ਜਾਂਦਾ ਹੈ ਉਸ ਵੇਲੇ ਅਨਾਤਮ ਬੁੱਧੀ ਦਾ ਵੀ ਨਾਸ਼ ਹੋ ਜਾਂਦਾ ਹੈ, ਉਸ ਸਮੇਂ ਪਰਤੱਖ ਰੂਪ ਵਿਚ ਆਤਮਾ ਆਤਮਾ ਹੀ ਦਿਸਦਾ ਹੈ ਅਤੇ ਸਾਰੀਆਂ ਅਨਾਤਮ ਵਸਤੂਆਂ ਅਨਾਤਮ ਦਿਸਦੀਆਂ ਹਨ। ਜਦੋਂ ਚਿੱਤ ਇਸ ਸਤਿ ਦੇ ਪ੍ਰਕਾਸ਼ ਵਿਚ ਆ ਜਾਵੇ ਤਾਂ ਮਨ, ਬੁੱਧੀ ਅਤੇ ਅਨਾਤਮ ਚਿਤ ਸਮੇਤ ਸੰਚਤ ਕਰਮ ਵੀ ਜਲ ਜਾਇਆ ਕਰਦੇ ਹਨ। ਜਿਵੇਂ ਘਰ ਵਿਚ ਰੱਖਿਆ ਹੋਇਆ ਅਨਾਜ ਅੱਗ ਲੱਗਣ ਨਾਲ ਜਲ ਜਾਇਆ ਕਰਦਾ ਹੈ ਫੇਰ ਕੁਝ ਵੀ ਪੈਦਾ ਨਹੀਂ ਹੋਇਆ ਕਰਦਾ। ਕ੍ਰਿਆਮਾਨ ਕਰਮ ਉਹ ਹਨ ਜੋ ਸਵੇਰੇ ਤੋਂ ਲੈ ਕੇ ਸ਼ਾਮ ਤਕ ਅਸੀਂ ਜਿਨ੍ਹਾਂ ਚਿਰ ਜਾਗਦੇ ਹਾਂ, ਕਰਦੇ ਰਹਿੰਦੇ ਹਾਂ ਕਿਉਂਕਿ ਉਹ ਅਗਿਆਨ ਅਵਸਥਾ ਵਿਚ ਕੀਤੇ ਜਾ ਰਹੇ ਹਨ ਇਸ ਕਰਕੇ ਉਨ੍ਹਾਂ ਦੇ ਚੰਗੇ ਤੇ ਮੰਦੇ ਫਲ ਜਮ੍ਹਾਂ ਹੋ ਰਹੇ ਹਨ। ਇਹੀ ਕ੍ਰਿਆਮਾਨ ਕਰਮ ਗਿਆਨਵਾਨ ਪੁਰਸ਼ ਨਾਲ ਚਿੰਬੜਦੇ ਨਹੀਂ ਕਿਉਂਕਿ ਉਸਦੇ ਅੰਦਰ ਆਤਮ ਅਨਾਤਮ ਦੀ ਸੋਝੀ ਹੈ, ਦੂਜਾ ਹੋਰ ਸੂਖਸ਼ਮ ਸਮਝਣ ਲਈ ਜੋ ਪ੍ਰਾਣੀ ਆਪਣੇ ਆਪ ਨੂੰ ਦੇਹ ਸਮਝਦਾ ਹੈ, ਦੇਹੀ ਦੇ ਸਬੰਧੀਆਂ ਨੂੰ ਆਪਣੇ ਮੰਨਦਾ ਹੈ, ਦੇਹੀ ਦੀ ਜਾਤ ਨੂੰ ਆਪਣੇ ਮੰਨਦਾ ਹੈ, ਦੇਹ ਦੇ ਦੁਖਾਂ ਸੁਖਾਂ ਨੂੰ ਆਪਣੇ ਸਮਝਦਾ ਹੈ ਉਹ ਅਭਿਮਾਨ ਦੇ ਮੰਡਲ ਵਿਚ ਹੈ, ਹੰਗਤਾ ਹੋਣ ਕਰਕੇ ਜੋ ਵੀ ਕਰਮ ਕਰਦਾ ਹੈ ਉਹ ਉਸ ਨੂੰ ਚੰਗਾ ਤੇ ਮੰਦਾ ਫਲ ਦੇਣਹਾਰ ਬਣ ਜਾਂਦੇ ਹਨ, ਭਾਵ ਇਹ ਹੈ ਕਿ ਜੋ ਕਰਮ ਅਸੀਂ ਦੇਹ ਅਭਿਮਾਨ ਸਹਿਤ ਕਰ ਰਹੇ ਹਾਂ ਉਸ ਦਾ ਫਲ ਸਾਨੂੰ ਮਿਲਣਾ ਹੀ ਹੈ। ਗਿਆਨੀ ਪੁਰਸ਼ ਜੋ ਪ੍ਰਾਲਬਧ ਅਨੁਸਾਰ ਕਰਮ ਕਰਦਾ ਹੈ, ਉਹ ਸਾਰੇ ਕਰਮਾਂ ਨੂੰ ਅਨਾਤਮ ਜਾਣਦਾ, ਪ੍ਰਾਲਬਧ ਕਰਮ ਭੋਗਦਾ ਹੈ, ਉਹ ਸਾਰੇ ਬਿਰਥੇ ਹੋ ਜਾਂਦੇ ਹਨ, ਪਾਪ ਤੇ ਪੁੰਨ ਦਾ ਉਸਨੂੰ ਲੇਪ ਨਹੀਂ ਲਗਦਾ। ਅਗਿਆਨੀ ਪੁਰਸ਼ ਦੇ ਕ੍ਰਿਆਮਾਨ ਕਰਮ ਸਮੇਂ ਅਨੁਸਾਰ ਰੂਪ ਬਦਲ ਜਾਂਦੇ ਹਨ, ਪਹਿਲਾਂ ਉਹ ਸੰਚਤ ਕਰਮ ਬਣ ਜਾਂਦੇ ਹਨ, ਫੇਰ ਪ੍ਰਾਲਬਧ ਕਰਮਾਂ ਦਾ ਰੂਪ ਬਣ ਕੇ ਭੋਗਣੇ ਪੈਂਦੇ ਹਨ। ਗਿਆਨ ਵਾਨ ਪੁਰਸ਼ ਦੇ ਸੰਚਤ ਕਰਮ ਅਭਿਮਾਨ ਰਹਿਤ ਹੋਣ ਕਰਕੇ ਕ੍ਰਿਆਹੀਨ ਹੋ ਜਾਂਦੇ ਹਨ, ਉਸ ਦੇ ਕਰਮ ਕੋਈ ਫਲ ਦੇਣ ਲਈ ਉਪਜਦੇ ਹੀ ਨਹੀਂ ਹਨ। ਇਸ ਨੂੰ ਹੋਰ ਤਰ੍ਹਾਂ ਵੀ ਸਮਝਿਆ ਜਾ ਸਕਦਾ ਹੈ ਜਿਵੇਂ ਅਸੀਂ ਭੋਜਨ ਛਕਦੇ ਹਾਂ। ਇਸ ਕਰਮ ਨੂੰ ਪ੍ਰਾਲਬਧ ਕਰਮ ਸਮਝੋ, ਭੋਜਨ ਕਰਨ ਉਪਰੰਤ ਭੋਜਨ ਦੇ ਤੱਤਾਂ ਨਾਲ ਜਦੋਂ ਪੁਸ਼ਟੀ ਹੁੰਦੀ ਹੈ ਉਨ੍ਹਾਂ ਨੂੰ ਕ੍ਰਿਆਮਾਨ ਕਰਮ ਪਛਾਣੋ। ਜਿਹੜੀ ਦੇਹੀ ਬਿਮਾਰ ਹੁੰਦੀ ਹੈ ਉਸ ਨੂੰ ਇਹ ਭੋਜਨ ਦੇ ਅੰਸ ਕੋਈ ਸ਼ਕਤੀ ਨਹੀਂ ਦਿੰਦੇ। ਜਿਹੜਾ ਅਰੋਗ ਹੈ ਉਸੇ ਦੀ ਦੇਹ ਨੂੰ ਭੋਜਨ ਦੇ ਅੰਗ ਪੁਸ਼ਟ ਕਰਦੇ ਹਨ ਅਗਿਆਨੀ ਦੇਹ ਹੰਗਤਾ ਸਹਿਤ ਕਰਮ ਕਰਕੇ ਆਪਣੇ ਆਪ ਨੂੰ ਬੰਧਾਇਮਾਨ ਕਰਦਾ ਹੈ ਜਿਵੇਂ ਰੋਗੀ ਦੇਹ ਨੂੰ ਭੋਜਨ ਦੇ ਅੰਸ ਤਕੜੇ ਨਹੀਂ ਕਰਦਾ। ਇਸੇ ਤਰ੍ਹਾਂ ਨਾਲ ਜੋ

ਗਿਆਨਵਾਨ ਹੈ ਉਸ ਨੂੰ ਕਰਮਾਂ ਦਾ ਕੋਈ ਅਸਰ ਹੁੰਦਾ ਹੀ ਨਹੀਂ ਕਿਉਂਕਿ ਗਿਆਨਵਾਨ ਪੁਰਸ਼ ਕਰਮਾਂ ਦਾ ਅਭਿਮਾਨ ਨਹੀਂ ਧਾਰਦਾ। ਇਸ ਕਰਕੇ ਕਰਮਾਂ ਦਾ ਫਲ ਉਸ ਨੂੰ ਨਹੀਂ ਮਿਲਦਾ। ਨਹੀਂ ਤਾਂ ਕਰਮਾਂ ਦੀ ਮਾਲਾ ਪਤਾ ਨਹੀਂ ਕਿੰਨਿਆਂ ਕੁ ਮਣਕਿਆਂ ਦੀ ਹੋਵੇ, ਉਹ ਗਲ ਵਿਚ ਪੈ ਜਾਂਦੀ ਹੈ। ਪਰ ਜਿਨ੍ਹਾਂ ਨੇ ਤਨ ਹੰਗਤਾ ਛਡ ਦਿਤੀ ਉਨ੍ਹਾਂ ਦੇ ਗਲਾਂ ਵਿਚ ਕਰਮਾਂ ਦੀ ਮਾਲਾ ਨਹੀਂ ਪੈਂਦੀ ਉਹ ਮਾਲਾ ਨੂੰ ਲਾਹ ਕੇ ਸੁੱਟ ਦਿੰਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਮਹਾਰਾਜ ਜੀ ਨੇ ਬਾਰ-ਬਾਰ ਦਸਿਆ ਹੈ ਕਿ ਜੋ ਪੁਰਸ਼ ਹਉਮੈਂ ਦੇ ਰੋਗ ਕਰਕੇ ਰੋਗੀ ਹੈ, ਜਿਸ ਦੇ ਅੰਦਰ ਤਨ ਅਭਿਮਾਨ ਹੈ, ਆਪਣੀ ਵਿਦਿਆ, ਜਾਤੀ, ਆਪਣੇ ਪੈਸੇ ਟਕੇ ਦਾ ਅਭਿਮਾਨ ਹੈ ਉਹ ਪੁਰਸ਼ ਹਉਮੈ ਦੇ ਅਧੀਨ ਹੈ, ਜੰਮਣਾ ਮਰਨਾ ਉਸ ਦੇ ਗਲ ਵਿਚ ਪਿਆ ਹੀ ਰਹਿੰਦਾ ਹੈ -

***ਹਉ ਵਿਚਿ ਆਇਆ ਹਉ ਵਿਚਿ ਗਇਆ॥***
***ਹਉ ਵਿਚਿ ਜੰਮਿਆ ਹਉ ਵਿਚਿ ਮੁਆ॥ ਪੰਨਾ - 466***

ਇਤਿਆਦਿ। ਇਸੇ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਬਾਰ-ਬਾਰ ਤਾਕੀਦ ਕਰਦੇ ਹਨ ਕਿ ਪਿਆਰਿਓ! ਦੇਹ ਹੰਗਤਾ ਛੱਡੋ, ਤੁਸੀਂ ਦੇਹ ਨਹੀਂ ਹੋਂ, ਪ੍ਰਾਣ ਨਹੀਂ ਹੋਂ, ਮਨ ਬੁੱਧੀ ਅਤੇ ਆਪਣੀ ਹੋਂਦ ਦੇ ਅਭਿਮਾਨੀ ਨਹੀਂ ਹੋ, ਜੋ ਹੰਗਤਾ ਧਾਰ ਕੇ ਆਪਣੇ ਆਪ ਨੂੰ ਆਤਮਾ ਬਣਾਇਆ ਹੋਇਆ ਹੈ ਉਹ ਵੀ ਤੁਸੀਂ ਨਹੀਂ ਹੋ, ਤੁਸੀਂ ਜੀਵ ਆਤਮਾ ਹੋਂ, ਇਸ ਉਤੇ ਪੂਰਨ ਰੂਪ ਵਿਚ ਨਿਸ਼ਚਾ ਲਿਆਓ, ਫੇਰ ਕਰਮਾਂ ਦਾ ਨਾਸ਼ ਹੋ ਜਾਂਦਾ ਹੈ, ਨਹੀਂ ਤਾਂ ਹਉਮੈ ਦੇ ਅਧੀਨ ਇਹ ਲੱਖਾਂ ਕ੍ਰੋੜਾਂ ਜੂਨੀਆਂ ਵਿਚ ਘੁੰਮਦਾ ਰਹਿੰਦਾ ਹੈ, ਫੇਰ ਇਸ ਨੂੰ ਪਛਤਾਉਣਾ ਪੈਂਦਾ ਹੈ। ਫੇਰ ਪਤਾ ਨਹੀਂ ਕਿੰਨਿਆਂ ਕੁ ਜਨਮਾਂ ਵਿਚ ਇਸ ਨੇ ਘੁੰਮੇਟਣੀਆਂ ਲੈਂਦੇ ਰਹਿਣਾ ਹੈ। ਇਹ ਤਨ ਹੰਗਤਾ ਅਗਿਆਨ ਤੋਂ ਪੈਦਾ ਹੁੰਦੀ ਹੈ, ਤਨ ਹੰਗਤਾ ਤੋਂ ਮਮਤਾ ਪੈਦਾ ਹੁੰਦੀ ਹੈ ਮਮਤਾ ਤੋਂ ਸਾਰੇ ਵਿਕਾਰ ਪੈਦਾ ਹੁੰਦੇ ਸਨ। ਸੋ ਸਾਰੇ ਉਪਰ ਦੱਸੇ ਦਾ ਸਾਰ ਇਹ ਹੈ ਕਿ ਸਮਰੱਥ ਸਤਿਗੁਰੂ ਨੂੰ ਮਿਲ ਕੇ ਨਾਮ ਦੀ ਕਮਾਈ ਕਰਕੇ ਨਾਮ ਧਨ ਸੰਚਤ ਕਰਨਾ ਪੈਂਦਾ ਹੈ ਅਤੇ ਇਸ ਝੂਠੀ ਮੈਂ ਨੂੰ, ਨਕਲੀ ਰੂਹ ਨੂੰ ਆਪਣਾ ਆਪ ਨਾ ਸਮਝੋ, ਸਾਡਾ ਸਰੂਪ ਆਤਮਾ ਹੈ, ਆਤਮਾ ਤੇ ਪ੍ਰਮਾਤਮਾ ਇਕੋ ਹਨ, ਓਹੋ ਆਤਮਾ ਬ੍ਰਹਮ ਹੈ, ਓਹੀ ਸਤਿ ਹੈ, ਓਹੀ ੧ਓ ਹੈ, ਉਸ ਨੇ ਸਾਰੇ ਸੰਸਾਰ ਵਿਚ ਪਸਾਰਾ ਕੀਤਾ ਹੋਇਆ ਹੈ।

ਅਗਿਆਨ ਕੀ ਹੈ, ਮਾਇਆ ਕੀ ਹੈ, ਅਵਿਦਿਆ ਕੀ ਹੈ, ਬੰਧਨ ਕੀ ਹੈ, ਮੌਤ ਕੀ ਹੈ, ਜਾਗ੍ਰਤ, ਸੁਪਨ, ਸਖੋਪਤ ਇਹ ਅਵਸਥਾਵਾਂ ਕੀ ਹਨ, ਮੂਰਛਾ ਕੀ ਹੈ, ਤੁਰੀਆ ਅਵਸਥਾ ਕੀ ਹੈ, ਸਾਖੀ ਕੀ ਹੈ, ਜੀਵ ਕੀ ਹੁੰਦਾ ਹੈ, ਪੰਚ ਕੋਸ਼ ਕੀ ਹੁੰਦੇ ਹਨ, ਇਹ 15 ਪ੍ਰਸ਼ਨ ਹਨ ਜਿਨ੍ਹਾਂ ਦੀ ਵਿਆਖਿਆ ਹੁਣ ਨਹੀਂ ਕੀਤੀ ਜਾ ਸਕਦੀ। ਕਦੇ ਸਮਾਂ ਮਿਲਿਆ ਤਾਂ ਇਸ ਦੀ ਵਿਆਖਿਆ ਕਰਨ ਦੀ ਗੁਰੂ ਪ੍ਰੇਰਨਾ ਅਨੁਸਾਰ ਕੋਸ਼ਿਸ਼ ਕੀਤੀ ਜਾਵੇਗੀ। ਹੁਣ ਤਾਂ ਜੋ ਗੁਰੂ ਵਾਕ ਸਰਵਣ ਕੀਤਾ ਹੈ ਉਹ ਕਰਮਾਂ ਨਾਲ ਸਬੰਧ ਰਖਦਾ ਹੈ। ਉਸ ਵਿਚ ਆਇਆ ਸੀ -

***ਤਾ ਕੀ ਰਜਾਇ ਲੇਖਿਆ ਪਾਇ ਅਬ ਕਿਆ ਕੀਜੈ ਪਾਂਡੇ॥***
***ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ ਹੰਢਹਿ ਜੀਅ ਕਮਾਂਦੇ॥***
***ਪੰਨਾ - 653***

ਇਸਦਾ ਤਾਤਪ੍ਰਜ ਇਹ ਹੈ ਕਿ ਜੋ ਵਾਹਿਗੁਰੂ ਜੀ ਦਾ ਹੁਕਮ ਹੈ ਉਸ ਨੇ ਕਰਮਾਂ ਨੂੰ ਨਾਪ ਤੋਲ ਕੇ, ਜੋਖ ਕੇ ਸੁਖ ਅਤੇ ਦੁਖ, ਸੰਜੋਗ ਅਤੇ ਵਿਜੋਗ ਲਿਖੇ ਹਨ, ਉਨ੍ਹਾਂ ਲੇਖਾਂ ਦੇ ਮੁਤਾਬਿਕ ਹੀ ਕੁਝ ਮਿਲਦਾ ਹੈ। ਜੇ ਲੇਖ ਧੁਰ ਦਰਗਾਹ ਦੇ ਲੇਖ ਨਾ ਹੋਣ ਤਾਂ ਖਾਲੀ ਭੱਥੇ ਨੂੰ ਕੀ ਕੀਤਾ ਜਾਵੇ। ਜਦੋਂ ਵਾਹਿਗੁਰੂ ਜੀ ਦਾ ਹੁਕਮ ਮਿਲਿਆ ਤਦੇ ਹੀ ਜੋ ਕੁਝ ਹੋਣਾ ਸੀ ਸੋ ਹੋ ਚੁਕਿਆ ਹੈ, ਉਸੇ ਲੇਖੇ ਅਨੁਸਾਰ ਹੀ ਹੁਣ ਜੀਵ ਕਮਾਈ ਕਮਾਉਂਦੇ ਹਨ। ਹਰ ਇਕ ਦੇ ਨੱਕ ਵਿਚ ਹੁਕਮ ਰੂਪੀ ਨਕੇਲ ਪਈ ਹੋਈ ਹੈ। ਇਸ ਨੂੰ ਲਗਾਮ ਜਾਂ ਨਕੇਲ ਕਹੋ ਵਾਹਿਗੁਰੂ ਜੀ ਨੇ ਆਪਣੇ ਹੱਥ ਵਿਚ ਫੜੀ ਹੋਈ ਹੈ। ਕੀਤੇ ਹੋਏ ਕਰਮ ਕਿਰਤ ਬਣਦੇ ਹਨ ਯਾਨਿ ਕਰਮਾਂ ਅਨੁਸਾਰ ਆਦਮੀ ਦਾ ਸੁਭਾਅ ਬਣਦਾ ਹੈ ਜੋ ਮਨੁੱਖ ਨੂੰ ਧੱਕ ਕੇ ਚਲਾਉਂਦਾ ਹੈ। ਭਾਵ ਜੋ ਕੁਝ ਮਨੁੱਖ ਹੁਣ ਕਰਦਾ ਹੈ ਉਹ ਉਸਦੇ ਪਿਛੇ ਕੀਤੇ ਹੋਏ ਕਰਮਾਂ ਨਾਲ ਬਣੇ ਸੁਭਾਅ ਅਨੁਸਾਰ ਹੁੰਦਾ ਹੈ। ਇਸ ਨੂੰ ਸਪਸ਼ਟ ਕਰਨਾ ਬਹੁਤ ਮੁਸ਼ਕਲ ਹੈ ਕਿਉਂਕਿ ਕਈ ਲੋਕ ਜੋ ਕਰਮ ਫਿਲਾਸਫੀ ਨੂੰ ਮੰਨਦੇ ਹਨ ਅਤੇ ਕਹਿੰਦੇ ਹਨ ਕਿ ਜਿਵੇਂ ਮਨੁੱਖ ਦੇ ਕਰਮ ਹੁੰਦੇ ਹਨ ਤਿਵੇਂ ਹੀ ਉਨ੍ਹਾਂ ਦਾ ਫਲ ਮਨੁੱਖ ਆਪਣੇ ਆਪ ਭੋਗ ਲੈਂਦਾ ਹੈ। ਕਰਮ ਤੇ ਉਨ੍ਹਾਂ ਦਾ ਫਲ ਕਾਰਨ ਤੇ ਕਾਰਜ ਵਾਕਰ ਆਪੇ ਹੀ ਕੰਮ ਕਰਦੇ ਹਨ। ਇਸ ਸਿਲਸਿਲੇ ਵਿਚ ਰੱਬ ਦੇ ਦਾਖਲ ਹੋਣ ਦੀ ਗੁੰਜਾਇਸ਼ ਨਹੀਂ ਕਿਉਂਕਿ ਬੁੱਧ ਮਤ ਇਸ ਤਰ੍ਹਾਂ ਮੰਨਦਾ ਹੈ ਕਿ ਜੀਵ ਨੂੰ ਕਰਮ ਆਪਣੇ ਆਪ ਆਪਣੀ ਸ਼ਕਤੀ ਨਾਲ ਚਲਾਉਂਦੇ ਹਨ ਪਰ ਗੁਰਮਤਿ ਵਿਚ ਅਸੀਂ ਮੰਨਦੇ ਹਾਂ ਕਿ ਕਰਮਾਂ ਦਾ ਫਲ ਦੇਣਹਾਰਾ ਵਾਹਿਗੁਰੂ ਜੀ ਹੈ ਉਸ ਦੇ ਹੱਥ ਵਿਚ ਹੀ ਹੁੰਦਾ ਹੈ ਕਿ ਆਪਣੇ ਹੁਕਮ ਦੇ ਮੁਤਾਬਿਕ ਉਨ੍ਹਾਂ ਕਰਮਾਂ ਦੇ ਫਲ ਜੋ ਕ੍ਰਿਆਮਾਨ ਅਤੇ ਸੰਚਤ ਕਰਮਾਂ ਦੇ ਫਲ ਵਿਚ ਭੋਗਣਾ ਸੀ ਉਹ ਭੋਗਣਾ ਹੀ ਪੈਂਦਾ ਹੈ। ਅਸੀਂ ਮੰਨਦੇ ਹਾਂ ਕਿ ਵਾਹਿਗੁਰੂ ਜੀ ਕਰਨ ਕਾਰਣ ਸਮਰੱਥ ਹਨ, ਕਰਮ ਵਾਹਿਗੁਰੂ ਜੀ ਦੇ ਹੱਥ ਵਿਚ ਹੈ ਵਾਹਿਗੁਰੂ ਜੀ ਦੀ ਹੁਕਮ ਸ਼ਕਤੀ ਨਾਲ ਕਰਮਾਂ ਨੂੰ ਸੱਤਾ ਮਿਲਦੀ ਹੈ ਅਤੇ ਉਹ ਕਰਮ ਜੀਵ ਨੂੰ ਨਚਾਉਂਦੇ ਟਪਾਉਂਦੇ ਹਨ। ਖੁਸ਼ੀ ਤੇ ਗਮੀ ਵਿਚ ਲਿਜਾਂਦੇ ਹਨ, ਕਰਮਾਂ ਦੇ ਉਤੇ ਵਾਹਿਗੁਰੂ ਜੀ ਦਾ ਨਿਅੰਤਰਣ ਹੈ। ਮਹਾਰਾਜ ਜੀ ਦਾ ਫੁਰਮਾਨ ਹੈ -

***ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥***
***ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ॥***
***ਪੰਨਾ - 148***

ਸਾਡੇ ਕਰਮਾਂ ਦਾ ਕਾਰਨ ਹਰੀ ਆਪ ਖੜ੍ਹਾ ਕਰ ਸਕਦਾ ਹੈ ਅਤੇ ਫਿਰ ਕਰਮ ਭੀ ਆਪਣੇ ਫਲ ਆਪੇ ਹੀ ਨਹੀਂ ਪੈਦਾ ਕਰ ਸਕਦੇ। ਹਰੀ ਦੀ ਰਜ਼ਾ ਕਰਮਾਂ ਨੂੰ ਵਿਚਾਰ ਕੇ ਫਲ ਦਿੰਦੀ ਹੈ -

***ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥***
***ਪੰਨਾ - 1241***

ਹੁਕਮ ਤਾਂ ਕਰਤੇ ਦੇ ਵਸ ਹੈ ਪਰ ਉਹ ਹੁਕਮ ਕਰਦਾ



Sri Satguru Jagjit Singh Ji eLibrary NamdhariElibrary@gmail.com

ਸਾਡੇ ਕਰਮਾਂ ਨੂੰ ਵੇਖ ਕੇ ਹੈ, ਅੰਨ੍ਹੇਵਾਹ ਨਹੀਂ ਹੁਕਮ ਚਾੜ੍ਹ ਦਿੰਦਾ।

ਸਾਰੀਆਂ ਗੱਲਾਂ ਦਾ ਵਾਹਿਗੁਰੂ ਨੇ ਆਪ ਹੀ ਪ੍ਰਬੰਧ ਕੀਤਾ ਹੋਇਆ ਹੈ। ਆਪੇ ਉਸ ਨੂੰ ਪਾਲਦਾ ਹੈ, ਆਪੇ ਉਸਦਾ ਵਿਨਾਸ਼ ਕਰਦਾ ਹੈ, ਆਪੇ ਹੀ ਸਮੇਟਦਾ ਹੈ, ਆਪੇ ਹੀ ਪਾਲਦਾ ਹੈ, ਆਪਣੇ ਦਾਸਾਂ ਨੂੰ ਪਿਆਰ ਕਰਦਾ ਹੈ ਅਤੇ ਆਪੇ ਹੀ ਆਪਣੀ ਮਿਹਰ ਦੇ ਨਾਲ ਨਦਰ ਨਿਹਾਲ ਕਰਦਾ ਹੈ, ਰਾਗ, ਦ੍ਵੈਤ ਭਾਵ ਨੂੰ ਸਾੜ ਦਿੰਦਾ ਹੈ। ਜੋ ਉਸਦੀ ਭਗਤੀ ਕਰਦੇ ਹਨ ਉਨ੍ਹਾਂ ਦੇ ਅੰਦਰੋਂ ਦ੍ਵੈਤ ਨੂੰ ਵਾਹਿਗੁਰੂ ਜੀ ਪੂਰੀ ਤਰ੍ਹਾਂ ਨਾਸ਼ ਕਰ ਦਿੰਦੇ ਹਨ ਅਤੇ ਉਹ ਨਾਮ ਰੰਗ ਵਿਚ ਸਦਾ ਹੀ ਅਨੰਦ ਮਾਣਦੇ ਹਨ, ਉਹ ਕਰਮਾਂ ਦੇ ਚੱਕਰ ਤੋਂ ਬਚੇ ਰਹਿੰਦੇ ਹਨ। ਉਨ੍ਹਾਂ ਦੇ ਬਿਖਮ ਕਰਮ ਜਿਨ੍ਹਾਂ ਨੇ ਬਹੁਤ ਹੀ ਬੁਰੇ ਫਲ ਦੇਣੇ ਸੀ ਉਨ੍ਹਾਂ ਦਾ ਫਲ ਸਮਰੱਥ ਗੁਰੂ ਅਤੀ ਘਟਾਉਣ ਦੀ ਸਮਰੱਥਾ ਰਖਦਾ ਹੈ, ਇਸ ਕਰਕੇ ਆਪਣੇ ਗੁਰੂ ਨੂੰ ਪੂਰਨ ਰੂਪ ਵਿਚ ਪਿਆਰ ਕਰੋ, ਉਸ ਨੂੰ ਅਤੇ ਵਾਹਿਗੁਰੂ ਜੀ ਨੂੰ ਦੋ ਰੂਪਾਂ ਵਿਚ ਨਾ ਸਮਝੋ। ਕਿਉਂਕਿ ਫ਼ੁਰਮਾਨ ਹੈ –

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥***
***ਪੰਨਾ – 442***

ਜਿਸ ਨੇ ਇਹ ਜਾਣ ਲਿਆ ਕਿ ਸਾਰੀ ਕ੍ਰਿਆ ਵਾਹਿਗੁਰੂ ਜੀ ਦੇ ਹੁਕਮ ਅੰਦਰ ਹੋ ਰਹੀ ਹੈ ਉਸ ਦੇ ਅੰਦਰੋਂ ਹਉਮੈ ਦਾ ਨਾਸ਼ ਹੋ ਜਾਂਦਾ ਹੈ ਅਤੇ ਉਸਨੂੰ ਸਤਿ ਦੀ ਪ੍ਰਾਪਤੀ ਹੋ ਜਾਂਦੀ ਹੈ, ਕੂੜ ਦੀ ਕੰਧ ਉਸ ਦੇ ਅੰਦਰੋਂ ਟੁੱਟ ਜਾਂਦੀ ਹੈ। ਜੇ ਇਸ ਨੂੰ ਵੇਰਵੇ ਸਹਿਤ ਜਾਣਨਾ ਚਾਹੁੰਦੇ ਹੋ ਤਾਂ ਇਸ ਸਬੰਧ ਵਿਚ ਤਿੰਨ ਪੁਸਤਕਾਂ "ਕਿਵ ਸਚਿਆਰਾ ਹੋਈਐ?" ਸਿਰਲੇਖ ਹੇਠ ਅਤੇ ਇਕ ਪੁਸਤਕ "ਕਿਵ ਕੂੜੈ ਤੁਟੈ ਪਾਲਿ" ਲਿਖੀਆਂ ਜਾ ਚੁਕੀਆਂ ਹਨ ਇਨ੍ਹਾਂ ਚਾਰਾਂ ਪੁਸਤਕਾਂ ਵਿਚ ਇਨ੍ਹਾਂ ਦੋ ਸਵਾਲਾਂ ਦਾ ਹੱਲ ਦਿਤਾ ਗਿਆ ਹੈ –

***ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥***
***ਪੰਨਾ – 1***

ਅਤੇ ਸਚਿਆਰ ਹੋਣ ਲਈ, ਕੂੜ ਦੀ ਕੰਧ ਤੋੜਨ ਲਈ ਬ੍ਰਹਮਗਿਆਨ ਦੀ ਪ੍ਰਾਪਤੀ ਕਰਕੇ ਇਸ ਸਿਧਾਂਤ ਨੂੰ ਪੂਰਨ ਰੂਪ ਵਿਚ ਅਪਣਾਉਣ ਦੀ ਲੋੜ ਹੈ –

***ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥***
***ਪੰਨਾ – 1***

ਹੁਣ ਕਿਉਂਕਿ ਸਮਾਂ ਹੋ ਚੁਕਿਆ ਹੈ ਅਤੇ ਮੈਂ ਇਸ ਸ਼ਬਦ ਵਿਚ ਗੁਰੂ ਘਰ ਦੇ ਇਤਿਹਾਸ ਵਿਚੋਂ ਬਹੁਤ ਗੁਰਸਿੱਖਾਂ ਬਾਰੇ ਦਸਣ ਦਾ ਯਤਨ ਕਰਨਾ ਸੀ ਜਿਨ੍ਹਾਂ ਤੇ ਸਤਿਗੁਰੂ ਗੁਰੂ ਨਾਨਕ ਪਾਤਸ਼ਾਹ ਦੀ ਕ੍ਰਿਪਾ ਹੋਈ ਅਤੇ ਉਨ੍ਹਾਂ ਦੇ ਪ੍ਰਾਲਬਧ ਕਰਮ ਜਿਨ੍ਹਾਂ ਨੇ ਉਨ੍ਹਾਂ ਨੂੰ ਦੁਖ ਦੇਣਾ ਸੀ, ਉਹ ਸੂਲੀ ਤੋਂ ਸੂਲ ਬਣਾ ਦਿਤੇ ਅਤੇ ਸੁਪਨੇ ਵਿਚ ਭੁਗਤਾ ਦਿਤੇ। ਬਾਹਰ ਰੌਸ਼ਨੀ ਹੋ ਗਈ ਹੈ ਸਾਰਿਆਂ ਨੇ ਕਾਰੋਬਾਰ ਤੇ ਜਾਣਾ ਹੈ ਸੋ ਇਹ ਵਿਚਾਰਾਂ ਕਦੇ ਫੇਰ ਕਰ ਲਈਆਂ ਜਾਣਗੀਆਂ।

***ਵਾਹਿਗੁਰੂ ਜੀ ਕਾ ਖਾਲਸਾ***
***ਵਾਹਿਗੁਰੂ ਜੀ ਕੀ ਫਤਹਿ।***

L L L L L L L

(ਪੰਨਾ 20 ਦੀ ਬਾਕੀ)

(ਟੈਕਨੋਲੋਜੀ) ਵਿਚ ਨਾ ਪੈ ਕੇ ਸੰਗਠਨ ਪੱਧਰ ਤਕ ਸੀਮਤ ਹੋ ਜਾਂਦੇ ਹਨ। ਵਾਸ਼ਨਾਵਾਂ ਬਦਲਾਹਟ ਵਿਚ ਰੁਕਾਵਟ ਹੁੰਦੀਆਂ ਹਨ। ਵਾਸ਼ਨਾਵਾਂ ਦੀ ਪੂਰਤੀ ਵੀ ਹੁੰਦੀ ਰਹੇ ਅਤੇ ਧਾਰਮਕ ਰੁਖ ਬਣਿਆ ਰਹੇ, ਇਸੇ ਕਾਰਨ ਸੰਗਠਨ ਨੂੰ ਆਪਣੀ ਮਲੀਨ ਰੰਗਤ ਦੇ ਦਿੰਦੇ ਹਨ। ਪ੍ਰਮੇਸ਼ਰ ਵਿਛੋੜੇ ਦੇ ਦੁਖ ਨੂੰ ਵਾਸ਼ਨਾਵਾਂ ਦੀ ਪੂਰਤੀ ਤੋਂ ਮਿਲੇ ਛਿਨਭੰਗਰ ਸੁੱਖ ਵਿਚ ਪੂਰਾ ਕਰਦੇ ਹਨ। ਪ੍ਰਮੇਸ਼ਰ ਮਿਲਣ ਦੀ ਪਿਆਸ ਝੂਠੀ ਪੈ ਜਾਂਦੀ ਹੈ। ਹਰ ਆਦਮੀ ਸੰਤ, ਮਹਾਤਮਾ ਜਿੰਨਾ ਸਤਿਕਾਰ ਵੀ ਚਾਹੁੰਦਾ ਹੈ ਅਤੇ ਵਾਸ਼ਨਾਵਾਂ ਦੀ ਦੁਨੀਆਂ ਵਿਚ ਵੀ ਲਿਪਤ ਰਹਿਣਾ ਚਾਹੁੰਦਾ ਹੈ। ਹੁਣ ਇਹ ਤੀਜੇ ਪੱਧਰ ਤੇ ਸੰਗਠਨ ਅਨੁਭਵ ਦੀ ਜਾਂ Original Thinking (ਨਰੋਈ ਸੋਚਣੀ) ਪਹਿਲੀ ਪੱਧਰ ਦੀ ਗੱਲ ਕਰਨੇ ਤਾਂ ਗੱਲ ਜਚਦੀ ਨਹੀਂ। ਸੂਲੀ (Cross) ਤੇ ਚੜ੍ਹਣ ਵਾਲੇ Chirst (ਈਸਾ) ਅਤੇ ਦੋ ਇੰਚ ਦਾ ਨਿਸ਼ਾਨ cross ਪਾਉਣ ਵਾਲੇ ਕ੍ਰਿਸ਼ਚੀਅਨ ਵਿਚ ਬਹੁਤ ਅੰਤਰ ਹੈ। ਦਇਆ ਰਾਮ ਤੋਂ ਭਾਈ ਦਇਆ ਸਿੰਘ ਬਣਨ ਵਿਚ 'ਸੀਸ ਭੇਟ ਕਰਨ' ਦੀ ਵਿੱਧ ਸਿਰਫ ਅੱਜ ਦੇ ਅੰਮ੍ਰਿਤ ਛਕਣ ਨਾਲ ਪੂਰੀ ਨਹੀਂ ਹੁੰਦੀ। ਪ੍ਰੇਮ ਖੇਲ੍ਹ ਵਿਚ ਸਿਰ ਦੇਣਾ ਅਤੇ ਸਗਲ ਦੀ ਰੇਣਕਾ ਬਣਨਾ ਪੈਂਦਾ ਹੈ।

ਇਸੇ ਕਰਕੇ ਸਾਧੂ ਸੰਤ ਜੋ Original Thinker ਅਤੇ Perceiver ਹਨ ਜਿਨ੍ਹਾਂ ਨੇ ਸੱਚ ਨੂੰ ਬੁੱਝ ਲਿਆ ਜਾਂ ਉਹ ਗੁਰਮੁਖ ਜੋ ਇਸ ਮੰਜ਼ਲ ਵਲ ਵਧ ਚੁਕੇ ਹਨ ਉਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਤਨੀ ਮਹਾਨਤਾ ਦਿਤੀ ਗਈ ਹੈ–

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ਪੰਨਾ – 306***

ਲੋਕਾਂ ਦੀ ਝੂਠੀ ਪਿਆਸ ਨੂੰ ਮਿਟਾਉਣ ਲਈ 'ਪੰਜਾਬੀ ਵਰਲਡ' ਨੂੰ ਸਾਡੇ ਸੰਗਠਨ ਦੀ ਮਾਨਤਾ ਦਾ ਮੈਨੂੰ ਕੋਈ ਅਫਸੋਸ ਨਹੀਂ। ਮੈਂ ਇਸ ਟੀ. ਵੀ. ਵਲ ਦੇਖਦਾ ਦੇਖਦਾ ਗੰਭੀਰ ਹੋ ਜਾਂਦਾ ਹਾਂ ਜਦੋਂ ਬਿਨਾਂ ਭਾਵਲੀਨ, ਬੇਝਿਜਕ ਅਸੀਂ ਬਾਣੀ ਪੜ੍ਹੀ ਜਾਂਦੇ ਹਾਂ–

***ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ***
***ਨਹੀ ਹਰਿ ਹਰਿ ਭੀਜੈ ਰਾਮ ਰਾਜੇ॥***
***ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ॥***
***ਪੰਨਾ – 450***

ਸਾਡੇ ਵਿਕਾਰ ਕਪਟ, ਨਾਮ ਸਿਮਰਨ ਤੋਂ ਬਿਨਾਂ ਨਹੀਂ ਕਟ ਸਕਦੇ।

***ਭਰੀਐ ਮਤਿ ਪਾਪਾ ਕੈ ਸੰਗਿ।***
***ਓਹੁ ਧੋਪੈ ਨਾਵੈ ਕੈ ਰੰਗਿ॥ ਪੰਨਾ – 4***

ਅਸੀਂ ਦਿਨ ਵਿਚ ਕਈ ਵਾਰ ਨਾਮ ਦਾਨ ਦੀ ਅਰਦਾਸ ਕਰਦੇ ਹਾਂ ਪਰ ਨਾਮ ਜਪਦੇ ਕਦੇ ਦਿਖਾਈ ਨਹੀਂ ਦਿੰਦੇ। ਸਾਡੀ ਝੂਠੀ ਪਿਆਸ ਤੋਂ ਅਰਦਾਸ ਵੀ ਝੂਠੀ ਉਠਦੀ ਹੈ। ਇਸ ਨੂੰ ਵਿਚਾਰਨ ਦੀ ਲੋੜ ਹੈ ਕਿ ਕਿਸ ਤਰ੍ਹਾਂ ਵਿਛੋੜੇ ਦੀ ਤੜਪ ਸਾਡੀ ਨਿਜ ਖੋਜ ਬਣ ਜਾਵੇ। ਸਾਨੂੰ ਆਪਣੇ ਜੀਵਨ ਦੇ 'ਆਤਮ ਮਾਰਗ' ਦੀ ਵਾਗਡੋਰ ਕਿਸੇ ਬ੍ਰਹਮਗਿਆਨੀ ਨੂੰ ਸੌਂਪਣੀ ਪੈਣੀ ਹੈ।

***ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ॥***
***ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ॥ ਪੰਨਾ – 273***

L L L L L L L

# Sacred Journey
# ਪਵਿੱਤਰ ਪੈਂਡਾ

*ਮੂਲ ਲੇਖਕ - ਡਾ. ਸਵਾਮੀ ਰਾਮ ਜੀ*
*ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ*

## ਛੇਵਾਂ ਅਧਿਆਇ

## ਮਨੋਰਥ ਭਰਪੂਰ ਜੀਣਾ

ਭੈ ਅੰਦਰੋਂ ਕੱਢ ਕੇ ਹੀ ਜੀਵਨ ਮਨੋਰਥ ਭਰਪੂਰ ਅਨੰਦਮਈ ਜੀਵਿਆ ਜਾ ਸਕਦਾ ਹੈ। ਸਾਨੂੰ ਆਪਣੇ ਆਪ ਨੂੰ ਇਹ ਪੁੱਛਣ ਦੀ ਲੋੜ ਹੈ ਕਿ ਸਾਡੇ ਜੀਵਨ ਦਾ ਕੀ ਉਦੇਸ਼ ਹੈ? ਕੀ ਮਨੋਰਥ ਹੈ? ਆਮ ਤੌਰ ਤੇ ਇਹ ਪ੍ਰਸ਼ਨ ਅਸੀਂ ਤਾਂ ਹੀ ਪੁਛਦੇ ਹਾਂ ਜਦੋਂ ਸਾਡੇ ਜੀਵਨ ਨੂੰ ਬਹੁਤ ਦੁਖ ਪਹੁੰਚਦਾ ਹੈ, ਕੋਈ ਧਨ ਚੋਰੀ ਹੋ ਜਾਂਦਾ ਹੈ, ਕੋਈ ਜਾਇਦਾਦ ਖਤਮ ਹੋ ਜਾਂਦੀ ਹੈ, ਕੋਈ ਪਿਆਰਾ ਚੜ੍ਹਾਈ ਕਰ ਜਾਂਦਾ ਹੈ। ਜਦੋਂ ਅਸੀਂ ਬਹੁਤ ਧਨ, ਜਸ, ਅਹੁਦੇ ਇਨ੍ਹਾਂ ਨੂੰ ਦੇਖ ਚੁਕਦੇ ਹਾਂ ਤੇ ਇਨ੍ਹਾਂ ਦੀ ਜਗ੍ਹਾਂ ਜਦੋਂ ਅਸੀਂ ਮਹਿਸੂਸ ਕਰਦੇ ਹਾਂ ਇਹ ਗੱਲਾਂ ਕਿੰਨੀਆਂ ਵਿਅਰਥ ਹਨ, ਇਨ੍ਹਾਂ ਨਾਲ ਜੀਵਨ ਨੂੰ ਨਾ ਖੁਸ਼ੀ ਮਿਲਦੀ ਹੈ ਨਾ ਹੀ ਕੋਈ ਮਨੋਰਥ ਪੂਰਾ ਹੁੰਦਾ ਹੈ। ਅਸੀਂ ਇਹ ਦੇਖ ਲਿਆ ਹੈ ਕਿ ਇਹ ਚਲਾਇਮਾਨ ਹਨ, ਇਹ ਸਾਰੇ ਭੋਗ ਚਲਾਇਮਾਨ ਹਨ, ਇਕ ਸਮਾਂ ਉਹ ਆਉਂਦਾ ਹੈ ਜਦੋਂ ਅਸੀਂ ਪੁਛਦੇ ਹਾਂ, ਜੇ ਧਨ ਦੌਲਤ, ਅਹੁਦੇ ਖੁਸ਼ੀ ਨਹੀਂ ਦੇ ਸਕਦੇ ਫੇਰ ਕਿਹੜੀ ਚੀਜ਼ ਖੁਸ਼ੀ ਦੇ ਸਕਦੀ ਹੈ?"

ਆਪਣੇ ਦੁਖਾਂ ਨੂੰ ਦੇਖਦੇ ਹੋਏ ਅਸੀਂ ਇਹ ਸੋਚਣ ਲਗ ਪੈਂਦੇ ਹਾਂ ਕਿ ਜੀਵਨ ਇਨ੍ਹਾਂ ਗਿਆਨ ਇੰਦਰੀਆਂ, ਸੰਵੇਦਾਂ ਤਕ ਹੀ ਸੀਮਤ ਨਹੀਂ, ਜੀਵਨ ਇਨ੍ਹਾਂ ਦਾ ਅਨੁਭਵ ਨਹੀਂ ਸਾਨੂੰ ਭਾਵੇਂ ਇਸ ਬਾਰੇ ਸ਼ੱਕ ਹੀ ਪਵੇ ਥੋੜ੍ਹਾ ਜਿਹਾ ਮਹਿਸੂਸ ਹੀ ਹੋਵੇ। ਅਜੇ ਸਾਨੂੰ ਭਾਵੇਂ ਨਾ ਦਿਸਦੇ ਦਾ ਕੋਈ ਗਿਆਨ ਨਾ ਹੋਵੇ, ਉਸ ਦੇ ਬਾਰੇ ਅਸੀਂ ਕੁਝ ਸੁਣਿਆ ਨਾ ਹੋਵੇ, ਕੁਝ ਦੇਖਿਆ ਨਾ ਹੋਵੇ, ਕੇਵਲ ਸਾਡੇ ਅੰਦਰ ਡੂੰਘੀ ਕੋਈ ਦਬੀ ਜਿਹੀ ਅਵਾਜ਼ ਹੀ ਹੋਵੇ ਪਰ ਉਸ ਨੂੰ ਖੋਜਣਾ, ਉਸ ਨੂੰ ਪੁਟਣਾ ਬਹੁਤ ਜ਼ਰੂਰੀ ਹੈ।

ਇਹ ਅੰਦਰ ਦੀ ਖੋਜ ਤਾਂ ਹੀ ਹੋ ਸਕਦੀ ਹੈ ਜਦੋਂ ਅਸੀਂ ਕੋਈ ਫਿਲੌਸਫੀ ਨੂੰ ਮੰਨਣ ਲਗਦੇ ਹਾਂ, ਕਿਸੇ ਚੀਜ਼ ਨਾਲ ਜੁੜਦੇ ਹਾਂ, ਮਹਿਸੂਸ ਕਰਦੇ ਹਾਂ ਕਿ ਜੀਵਨ ਕੁਝ ਹੋਰ ਵੀ ਹੈ ਕੇਵਲ ਭੋਗ ਬਿਲਾਸ ਨਹੀਂ, ਮੌਜ ਮੇਲਾ ਨਹੀਂ ਕੁਝ ਇਸ ਤੋਂ ਅੱਗੇ ਵੀ ਹੈ। ਜਦੋਂ ਅਸੀਂ ਕਿਸੇ ਫਿਲੌਸਫੀ ਨਾਲ ਜੁੜਦੇ ਹਾਂ ਸਾਨੂੰ ਰਸਤਾ ਮਿਲਦਾ ਹੈ, ਸੇਧ ਮਿਲਦੀ ਹੈ। ਫਿਲੌਸਫੀ ਹੋਣ ਨਾਲ ਜੀਵਨ ਨੂੰ ਮਨੋਰਥ ਮਿਲਦਾ ਹੈ, ਅਦੇਸ਼ ਮਿਲਦਾ ਹੈ ਤੇ ਜੀਵਨ ਕਿਸੇ ਹੋਰ ਸੰਚੇ ਵਿਚ ਢਲਣ ਲਗ ਪੈਂਦਾ ਹੈ। ਹੋਰ ਸਿੱਖਣ ਦੀ ਚਾਹ ਸਾਨੂੰ ਆਪਣਾ ਧਿਆਨ ਕੇਂਦਰਤ ਕਰਨ ਲਈ ਦਿਸ਼ਾ ਦਿੰਦਾ ਹੈ, ਧਿਆਨ ਕੇਂਦਰਤ ਹੋਣ ਨਾਲ ਸ਼ਕਤੀ ਮਿਲਦੀ ਹੈ, ਉਸੇ ਵਿਚ ਹੀ ਅਨੰਦ ਆਉਂਦਾ ਹੈ।

ਅਜੇ ਭਾਵੇਂ ਸਾਡਾ ਮਨੋਰਥ ਬਿਲਕੁਲ ਅਸਥਿਰ ਹੈ, ਸਾਡੀ ਪ੍ਰੇਰਨਾ ਹਾਲੇ ਦਬੀ ਪਈ ਹੈ, ਕੇਵਲ ਉਸ ਦੀ ਮੱਧਮ ਅਵਾਜ਼ ਹੀ ਸਾਨੂੰ ਸੁਣਾਈ ਦਿੰਦੀ ਹੈ, ਅਸੀਂ ਆਪਣੇ ਜੀਵਨ ਦੇ ਸਬੰਧ ਤੇ ਚੀਜ਼ਾਂ ਇਕ ਵਖਰੇ ਨਜ਼ਰੀਏ ਨਾਲ ਦੇਖਣ ਲਗ ਪੈਂਦੇ ਹਾਂ। ਇਹ ਸਾਡੇ ਜੀਵਨ ਦਾ ਕੇਂਦਰ ਨਹੀਂ ਰਹਿੰਦੇ। ਇਨ੍ਹਾਂ ਦੇ ਖਤਮ ਹੋਣ ਦਾ ਜਾਂ ਖੋਹੇ ਜਾਣ ਦਾ ਦੁਖ ਵੀ ਨਹੀਂ ਰਹਿੰਦਾ, ਉਨਾਂ ਦੁਖ ਨਹੀਂ ਰਹਿੰਦਾ।

ਜੀਵਨ ਦੀ ਇਹੋ ਜਿਹੀ ਵਿਚਾਰਧਾਰਾ ਬਣਾ ਲੈਣੀ ਜਿਹੜੀ ਵਧੇਰੇ ਮੰਤਵ ਭਰਪੂਰ ਹੋਵੇ, ਜਿਸ ਵਿਚ ਚੀਜ਼ਾਂ ਦਾ ਕਬਜ਼ਾ ਉਨ੍ਹਾਂ ਨੂੰ ਰਖਣਾ, ਉਨ੍ਹਾਂ ਦਾ ਬਦਲਣਾ ਜੀਵਨ ਬਦਲ ਦਿੰਦਾ ਹੈ, ਸੁਤੰਤਰਤਾ ਮਹਿਸੂਸ ਹੋਣ ਲਗ ਪੈਂਦੀ ਹੈ, ਹੌਲੀ-ਹੌਲੀ ਸਾਨੂੰ ਇਹ ਪਤਾ ਲਗਣ ਲਗ ਪੈਂਦਾ ਹੈ ਕਿ ਵਸਤੂਆਂ ਦਾ ਕਬਜ਼ਾ ਉਨ੍ਹਾਂ ਨੂੰ ਰਖਣਾ ਸਾਂਭਣਾ ਇਹ ਜੀਵਨ ਦਾ ਉਦੇਸ਼ ਨਹੀਂ ਹੈ, ਸੰਸਾਰ ਵਿਚ ਆਉਣ ਦਾ ਮਨੋਰਥ ਕੁਝ ਹੋਰ ਹੀ ਹੈ। ਮਨੋਰਥ ਇਹ ਵੀ ਹੋ ਸਕਦਾ ਹੈ, ਦੇਣਾ ਵੰਡਣਾਂ ਤੇ ਸੁਤੰਤਰ ਹੋਣਾ।

ਪਰ ਇਹ ਸਾਰੇ ਵਿਚਾਰ ਹਾਲੇ ਬੜੀ ਹੀ ਦਬੀ ਅਵਾਜ਼ ਵਿਚ ਰਹਿੰਦੇ ਹਨ। ਉਸਦਾ ਕਾਰਣ ਇਹ ਵੀ ਹੈ ਕਿ ਸਾਰਾ ਜੀਵਨ ਅਸੀਂ ਇਹ ਹੀ ਸੁਣਿਆ ਹੈ ਜਾਂ ਸਾਨੂੰ ਦਸਿਆ ਜਾਂਦਾ ਹੈ ਕਿ ਧਨ ਦੌਲਤ ਅਤੇ ਵੱਡੇ ਅਹੁਦੇ ਹੀ ਜੀਵਨ ਜੀਉਣ ਦਾ ਮਨੋਰਥ ਹਨ, ਸੰਵੇਦਨਾਤਮਕ ਖੁਸ਼ੀ ਹੀ ਸਾਡਾ ਮਨੋਰਥ ਹੈ ਅਤੇ ਚੰਗਾ ਜੀਵਨ ਹੈ ਪਰ ਫੇਰ ਵੀ ਅੰਦਰ ਇਕ ਚੀਸ ਜਿਹੀ ਉਠਦੀ ਰਹਿੰਦੀ ਹੈ।

ਦੂਸਰਾ ਕਦਮ ਹੈ ਆਪਣੇ ਜੀਵਨ ਨੂੰ ਪੁਨਰ ਗਠਨ ਕਰਨਾ। ਇਹ ਬਹੁਤ ਹੌਲੀ-ਹੌਲੀ ਹੋਣ ਵਾਲਾ ਕੰਮ ਹੈ, ਬਹੁਤ ਦੇਰ ਲਗਦੀ ਹੈ ਇਸ ਨੂੰ ਕਰਨ ਲਈ। ਕਾਰਣ ਉਹ ਹੀ ਹੈ ਜੋ ਪਰਿਵਰਤਨ ਵਾਲੀ ਅਵਸਥਾ ਵਿਚ ਹੁੰਦਾ ਹੈ, ਇਥੇ ਤੁਸੀਂ ਪੁਰਾਣੀਆਂ ਆਦਤਾਂ ਛੱਡ ਕੇ ਨਵੀਆਂ ਪਾਉਣੀਆਂ ਹਨ ਮਨ ਵਿਚ ਪਰਿਵਰਤਨ ਲਿਆਉਣਾ ਹੈ ਇਹ ਓਤਨਾ ਕੁ ਹੀ ਹੋ ਸਕਦਾ ਹੈ ਜਿਨ੍ਹਾਂ-ਜਿਨ੍ਹਾਂ ਤੁਹਾਡਾ ਵਿਅਕਤੀਗਤ ਆਪਾ ਤੁਹਾਨੂੰ ਕਰਨ ਦੀ ਖੁਲ੍ਹ ਦਿੰਦਾ ਹੈ ਭਾਵ ਕਿੰਨਾਂ ਬਦਲਾਅ ਇਕ ਸਮੇਂ ਤੁਸੀਂ ਲੈ ਸਕਦੇ ਹੋ। ਮਿਸਾਲ ਵਜੋਂ ਜਦੋਂ ਅਸੀਂ ਆਪਣਾ ਵਿਚਾਰ ਬਦਲਦੇ ਹਾਂ ਚੀਜ਼ਾਂ ਲੈਣ ਤੇ ਰੱਖਣ ਤੇ ਕਬਜ਼ਾ ਕਰਨ ਤੇ, ਕੁਦਰਤੀ ਤੌਰ ਤੇ ਸਾਡੀਆਂ ਲੋੜਾਂ ਘਟਦੀਆਂ ਜਾਂਦੀਆਂ ਹਨ। ਪਦਾਰਥਾਂ ਵਲੋਂ ਜੀਵਨ ਸੌਖਾ ਹੋ ਜਾਂਦਾ ਹੈ ਤੇ ਘਟ ਭਾਰਾ ਹੋ ਜਾਂਦਾ ਹੈ, ਇਕ ਵਿਚਾਰਧਾਰਾ ਨੂੰ ਮੰਨਦੇ ਹੋਏ ਜਿਸ ਵਿਚ ਤੁਸੀਂ ਜੀਵਨ ਮਨੋਰਥ ਨੂੰ ਅੱਗੇ ਰਖਦੇ ਹੋ ਉਸ ਦਾ ਕੋਈ ਅਰਥ ਹੈ। ਅਸੀਂ ਦੇਖਦੇ ਹਾਂ ਸਾਨੂੰ ਰਿਸ਼ਤਿਆਂ ਦੀ ਲੋੜ ਨਹੀਂ, ਸਾਨੂੰ ਇਹ ਵੀ ਲੋੜ ਨਹੀਂ ਰਹਿੰਦੀ ਕਿ ਦੂਸਰੇ ਸਾਨੂੰ ਕੁਝ ਦੇਣ, ਚਾਹੇ ਉਹ ਪਤੀ ਪਤਨੀ ਦੇ ਸਬੰਧ ਵਿਚ ਹੋਵੇ, ਚਾਹੇ ਮਾਤਾ ਪਿਤਾ ਵਲੋਂ ਹੋਵੇ, ਸੰਤਾਨ ਵਲੋਂ ਜਾਂ ਫੇਰ ਕੋਈ ਹੋਰ ਦੇਣਾ ਜਾਂ ਲੈਣਾ। ਇੰਜ ਭਾਵਨਾਵਾਂ ਅਤੇ ਸੰਵੇਗਾ ਵਲੋਂ ਜੀਵਨ ਬਹੁਤ ਹਲਕਾ ਹੋ ਜਾਂਦਾ ਹੈ।

ਇਸ ਵਿਚਾਰਧਾਰਾ ਤੇ ਪੁਨਰ ਸੰਗਠਨ ਤੋਂ ਭਾਵ ਹੈ ਕਿ ਸਾਡੀ ਜੀਵਨ ਸ਼ੈਲੀ ਸਾਦੀ ਹੋ ਜਾਵੇ ਤੇ ਘੱਟ ਤੋਂ ਘੱਟ ਵਿਘਨ



Sri Satguru Jagjit Singh Ji eLibrary NamdhariElibrary@gmail.com

ਪੈਣ। ਵੱਧ ਤੋਂ ਵੱਧ ਦਿਤਾ ਜਾਏ, ਘਟ ਤੋਂ ਘਟ ਵਿਘਨ ਪੈਣ। ਘੱਟ ਤੋਂ ਘੱਟ ਵਿਚ ਗੁਜ਼ਾਰਾ ਕੀਤਾ ਜਾਵੇ, ਆਪਣੀ ਸਿਹਤ ਲਈ ਧਿਆਨ ਘੱਟ ਜਾਂਦਾ ਹੈ। ਇਹ ਵਿਅੰਗ ਦੀ ਗੱਲ ਹੈ, ਜਿਹੜੇ ਮਰਨ ਤੋਂ ਵਧੇਰੇ ਡਰਦੇ ਹਨ ਉਹ ਹੀ ਗਲਤ ਕਿਸਮ ਦੀਆਂ ਚੀਜ਼ਾਂ ਭੋਜਨ ਖਾਂਦੇ ਹਨ, ਸ਼ਰਾਬ ਪੀਂਦੇ ਤੇ ਤਮਾਕੂ ਦੀ ਵਰਤੋਂ ਕਰਦੇ ਹਨ। ਜਦੋਂ ਇਹ ਸਾਰੀਆਂ ਚੀਜ਼ਾਂ ਹੀ ਛੇਤੀ ਕਾਲ ਵਲ ਲੈ ਜਾਂਦੀਆਂ ਹਨ। ਇਨ੍ਹਾਂ ਚੀਜ਼ਾਂ ਦੀ ਵਰਤੋਂ ਨਾਲ ਉਹ ਵਧੇਰੇ ਸੰਵੇਦਨਾਤਮਕ ਭੋਗ ਬਿਲਾਸਾਂ ਵਲ ਖਿਚੇ ਜਾਂਦੇ ਹਨ, ਜਿਹੜੇ ਉਨ੍ਹਾਂ ਨੂੰ ਹੋਰ ਵੀ ਛੇਤੀ ਕਾਲ ਦੇ ਮੂੰਹ ਵਿਚ ਲਈ ਤੁਰੀ ਜਾਂਦੇ ਹਨ। ਜਦੋਂ ਅਸੀਂ ਵਿਚਾਰਧਾਰਾ ਬਦਲਦੇ ਹਾਂ, ਇਹ ਦੇਖਦੇ ਹਾਂ ਜੀਵਨ ਵਿਚ ਕੁਝ ਹੋਰ ਵੀ ਹੈ, ਕੁਦਰਤੀ ਤੌਰ ਤੇ ਅਸੀਂ ਚੰਗੀ ਤੇ ਸਿਹਤਮੰਦ ਖੁਰਾਕ ਦੀ ਵਰਤੋਂ ਕਰਦੇ ਹਾਂ, ਵਧੇਰੇ ਕਸਰਤ ਕਰਦੇ ਹਾਂ।

ਹੋਰ ਵੀ ਬਦਲਾਓ ਆਉਂਦੇ ਹਨ। ਜਦੋਂ ਅਸੀਂ ਆਪਣੀ ਵਿਚਾਰਧਾਰਾ ਨੂੰ ਵਿਸ਼ਾਲ ਬਣਾਉਂਦੇ ਹਾਂ, ਜੀਵਨ ਦੀਆਂ ਕੀਮਤਾਂ ਬਦਲਦੀਆਂ ਹਨ, ਪ੍ਰਥਮਤਾ ਬਦਲਦੀ ਹੈ, ਕੇਵਲ ਪਦਾਰਥਵਾਦ ਤੋਂ ਰੂਹਾਨੀਅਤ ਵਲ ਜਾਂਦੇ ਹਾਂ, ਤਾਂ ਜੀਵਨ ਸ਼ੈਲੀ ਹੀ ਨਹੀਂ ਬਦਲਦੀ, ਸਬੰਧ ਹੀ ਨਹੀਂ ਬਦਲਦੇ, ਸੰਸਾਰ ਦਾ ਸਾਰਾ ਅਰਥ ਹੀ ਬਦਲ ਜਾਂਦਾ ਹੈ। ਜੇ ਅਸੀਂ ਇਹ ਨਹੀਂ ਸੋਚਦੇ ਕਿ ਸਾਨੂੰ ਇਥੇ ਸੰਸਾਰ ਵਿਚ ਸੁੱਟ ਦਿਤਾ ਗਿਆ ਹੈ, ਸਭ ਕੁਝ ਸਮੇਟਣ ਲਈ ਫੇਰ ਸਾਨੂੰ ਲਗਦਾ ਹੈ ਕਿ ਬਾਕੀਆਂ ਲਈ ਵੀ ਇਹ ਹੀ ਸੱਚ ਹੈ। ਜੇ ਅਸੀਂ ਕਿਸੇ ਖਾਸ ਮਨੋਰਥ ਲਈ ਆਏ ਹਾਂ ਤਾਂ ਬਾਕੀ ਪੰਜ ਅਰਬ ਜਾਂ ਇਸ ਤੋਂ ਵਧ ਵੀ ਕਿਸੇ ਮਨੋਰਥ ਨਾਲ ਹੀ ਆਏ ਹਨ। ਸਾਡੀ ਸੰਪਰਦਾਇ ਦੇ ਬਾਰੇ ਸੋਚ ਬਦਲ ਜਾਂਦੀ ਹੈ। ਸਾਰੇ ਭੈਣ ਭਰਾ ਲਗਣ ਲਗ ਪੈਂਦੇ ਹਨ। ਜਿਹੜੇ ਲੰਮੇ ਪੈਂਡੇ ਤੇ ਜਾਣ ਲਈ ਇਕੱਠੇ ਹੋਏ ਹਨ।

ਇਸ ਤਰ੍ਹਾਂ ਦੀ ਸਥਿਤੀ ਪ੍ਰਾਪਤ ਹੋਣ ਤੋਂ ਬਾਅਦ ਕੋਈ ਵੀ ਇਹੋ ਜਿਹਾ ਕੰਮ ਨਹੀਂ ਕਰ ਸਕਦੇ ਜਿਹੜਾ ਕਿਸੇ ਨੂੰ ਨੁਕਸਾਨ ਪਹੁੰਚਾਉਂਦਾ ਹੋਵੇ ਜਾਂ ਸੰਸਾਰ ਨੂੰ ਹਾਨੀਕਾਰਕ ਹੋਵੇ, ਜੇ ਅਸੀਂ ਇਹੋ ਜਿਹੀ ਨੌਕਰੀ ਕਰਦੇ ਹੋਈਏ ਜਿਸ ਵਿਚ ਵਾਤਾਵਰਣ ਪਰਦੂਸ਼ਨ ਹੁੰਦਾ ਹੋਵੇ, ਦੂਸਰਿਆਂ ਲਈ ਔਕੜਾਂ ਬਣਦੀਆਂ ਹੋਣ, ਅਸੀਂ ਦੂਸਰਾ ਕੋਈ ਕੰਮ ਲੱਭਣ ਦੀ ਕੋਸ਼ਿਸ਼ ਕਰਾਂਗੇ।

ਇਸ ਦੇ ਨਾਲ ਹੀ ਸਾਨੂੰ ਦੂਸਰਿਆਂ ਦੇ ਭਿੰਨ ਭੇਦ ਨਾਲ ਕੋਈ ਡਰ ਨਹੀਂ ਲਗੇਗਾ। ਜੇ ਸਾਰਾ ਸੰਸਾਰ ਉਸ ਦੇ ਪੰਜ ਅਰਬ ਨਿਵਾਸੀ ਕੇਵਲ ਅਧਿਆਤਮਕ ਤਰੱਕੀ ਲਈ ਹੀ ਇਸ ਸੰਸਾਰ ਵਿਚ ਵਿਚਰ ਰਹੇ ਹਨ ਤਾਂ ਹੋਰ ਕੋਈ ਗੱਲ ਕੋਈ ਮਹੱਤਵ ਹੀ ਨਹੀਂ ਰਖਦੀ, ਕੋਈ ਰੰਗ, ਰੂਪ, ਜਾਤ, ਪਾਤ, ਕੋਈ ਵਿਸ਼ਵਾਸ਼ ਸਭ ਕੁਝ ਓਪਰਾ ਹੋ ਜਾਂਦਾ ਹੈ। ਇਹ ਸਭ ਕੁਝ ਜੋ ਵੀ ਹੋ ਰਿਹਾ ਹੈ ਹੋਰ ਸਭ ਕੁਝ ਜੋ ਅਸੀਂ ਇਸ ਧਰਤੀ ਤੇ ਦੇਖਦੇ ਹਾਂ, ਉਹ ਸਭ ਕੁਝ ਉਚੇਰੇ ਅਧਿਆਤਮਕ ਪੱਧਰ ਤੇ ਪਹੁੰਚਾਉਣ ਵਿਚ ਸਹਾਈ ਹੋ ਰਿਹਾ ਹੈ। ਵੱਖ-ਵੱਖ ਜਾਤਾਂ, ਰੰਗ, ਮਜ਼ਹਬ ਸਭ ਵੱਖ-ਵੱਖ ਰਸਤੇ ਹਨ ਪਰ ਸਭ ਦਾ ਨਿਸ਼ਾਨਾ ਇਕ ਹੈ। ਇਹ ਡਰ ਕਿ ਇਹ ਵੱਖ-ਵੱਖ ਲੋਕ ਵੱਖ-ਵੱਖ ਰੰਗ ਮਜ਼ਹਬ ਜਾਤ ਦੇ ਹਨ, ਸਭ ਖਤਮ ਹੋ ਜਾਂਦਾ ਹੈ ਜਦੋਂ ਤੁਸੀਂ ਆਤਮ ਮਾਰਗ ਤੇ ਤੁਰਨ ਲਗ ਪੈਂਦੇ ਹੋ।

ਪੂਰਬ ਦੀ ਫਿਲੋਸਫੀ ਵਿਚ ਇਸ ਸਾਰੇ ਪੁਨਰ ਸੰਗਠਨ ਨੂੰ ਧਰਮ ਕਹਿੰਦੇ ਹਨ। ਧਰਮ ਤੋਂ ਭਾਵ ਹੈ ਸੰਗਠਨ ਕਰਨਾ ਜੀਵਨ ਸੰਗਠਨ ਕਰਨਾ, ਇਸ ਤਰ੍ਹਾਂ ਕਰਨਾ ਕਿ ਮਨੁੱਖ ਦੇ ਕਰਮ ਉਸਦੇ ਰਿਸ਼ਤਿਆਂ ਨਾਲ ਤੇ ਸੰਪਰਦਾ ਨਾਲ ਇਕ ਸਾਰ ਹੋ ਜਾਣ, ਕੇਵਲ ਕੋਲ ਰਹਿੰਦਿਆਂ ਨਾਲ ਹੀ ਨਹੀਂ, ਸਾਰੇ ਵਿਸ਼ਵ ਵਿਚ ਰਹਿੰਦਿਆਂ ਨਾਲ ਵੀ ਇਕ ਸਾਰ ਹੋ ਜਾਣ। ਇਸ ਤੋਂ ਭਾਵ ਹੈ ਨੈਤਿਕਤਾ, ਪਵਿੱਤਰ ਵਿਚਾਰ ਤੇ ਗੁਣ ਤੁਹਾਡੇ ਵਿਚ ਸਾਰਿਆਂ ਪ੍ਰਤੀ ਆ ਜਾਣ। ਜੀਵਨ ਸਕਾਰਥ ਹੋ ਕੇ ਦਇਆ ਭਰਪੂਰ, ਬਿਨਾਂ ਕਿਸੇ ਨੁਕਸ ਦੇ ਸੁਤੰਤਰ, ਬਿਨਾਂ ਕਿਸੇ ਤੇ ਕਬਜ਼ਾ ਕੀਤਿਆਂ, ਸੰਸਾਰ ਨੂੰ ਇਕ ਮੰਨ ਕੇ, ਬਿਨਾਂ ਲੋਭ ਕੀਤਿਆਂ ਧਰਤੀ ਤੇ ਸੰਪਰਦਾਵਾਂ ਨੂੰ ਇਕ ਕਰਕੇ ਜਾਨਣ ਨੂੰ ਹੀ ਰੂਹਾਨੀ ਪੱਖੋਂ ਨਿਰਸੁਆਰਥ ਜੀਵਨ ਮੰਨਿਆ ਜਾਂਦਾ ਹੈ। ਜੇ ਮਨੁੱਖ ਸੁਆਰਥੀ ਹੋਵੇ ਦੂਸਰਿਆਂ ਨੂੰ ਨੁਕਸਾਨ ਪਹੁੰਚਾਉਂਦਾ ਹੋਵੇ, ਸੰਪਰਦਾਵਾਂ ਨੂੰ ਨੁਕਸਾਨ ਪਹੁੰਚਾਉਂਦਾ ਹੋਵੇ ਦੂਸਰਿਆਂ ਤੇ ਕਬਜ਼ਾ ਜਮਾਉਂਦਾ ਹੋਵੇ, ਪਸ਼ੂਆਂ ਤੇ ਕਬਜ਼ਾ ਜਮਾਉਂਦਾ ਹੋਵੇ ਇਹੋ ਜਿਹੇ ਮਨੁੱਖ ਦਾ ਜੀਵਨ ਤੰਗ ਹੋ ਜਾਂਦਾ ਹੈ, ਸੁਕੜ ਜਾਂਦਾ ਹੈ, ਰੂਹਾਨੀ ਤਰੱਕੀ ਵਿਚ ਰੁਕਾਵਟ ਆ ਜਾਂਦੀ ਹੈ।

ਧਰਮ ਦੀ ਦੂਸਰੀ ਵਿਆਖਿਆ ਹੈ ਭਾਗ। ਧਰਮ ਮਨੁੱਖ ਦੀ ਜੀਵਨ ਪ੍ਰਤੀ ਡਿਊਟੀ ਹੈ। ਹੋਰ ਪੱਖੋਂ ਦੇਖੀਏ ਧਰਮ ਉਹ ਮਾਰਗ ਹੈ ਜਿਸ ਤੇ ਚਲ ਕੇ ਮਨੁੱਖ ਆਪਣੇ ਜੀਵਨ ਦਾ ਵੱਧ ਤੋਂ ਵੱਧ ਲਾਭ ਉਠਾ ਸਕਦਾ ਹੈ ਤੇ ਆਪਣੇ ਨਿਸ਼ਚਿਤ ਜੀਵਨ ਉਦੇਸ਼ ਤੇ ਪਹੁੰਚ ਸਕਦਾ ਹੈ।

ਧਰਮ ਦਾ ਸਬੰਧ ਜਾਤੀ ਕਰਮਾਂ ਨਾਲ ਵੀ ਹੈ, ਸੰਸਕਾਰਾਂ ਨਾਲ ਵੀ ਹੈ। ਮਨੁੱਖ ਨੂੰ ਆਤਮ ਮਾਰਗ ਤੇ ਚਲਣ ਲਈ ਕੀ ਸਿਖਣਾ ਚਾਹੀਦਾ ਹੈ? ਕੀ ਫੂਕ ਦੇਣਾ ਚਾਹੀਦਾ ਹੈ? ਕੀ ਛੱਡ ਦੇਣਾ ਚਾਹੀਦਾ ਹੈ ਤਾਂ ਜੋ ਉਹ ਇਸ ਮਾਰਗ ਤੇ ਸਫਲਤਾ ਨਾਲ ਅੱਗੇ ਵਧ ਸਕੇ। ਉਹ ਕਿਹੜਾ ਧਰਮ ਹੈ ਜਿਸ ਨੂੰ ਅਪਣਾਅ ਕੇ ਇਹ ਸਿਖਿਆ ਜਾ ਸਕਦਾ ਹੈ ਤੇ ਜੋ ਨਹੀਂ ਚਾਹੀਦਾ ਉਹ ਫੂਕਿਆ ਜਾ ਸਕਦਾ ਹੈ? ਭਾਵੇਂ ਉਸ ਧਰਮ ਵਿਚ ਕੋਈ ਤਰਖਾਣ ਹੈ ਜਾਂ ਕੋਈ ਸਮਾਜ ਸੇਵਕ ਹੈ, ਕੋਈ ਅੱਗ ਬੁਝਾਉਣ ਵਾਲਾ ਹੈ, ਕੋਈ ਨਰਸ ਹੈ, ਕੋਈ ਕੰਮਪਿਊਟਰ ਤੇ ਕੰਮ ਕਰਨ ਵਾਲਾ ਹੈ, ਕੋਈ ਮਾਤਾ ਪਿਤਾ ਹੈ, ਕੋਈ ਇਟਲੀ ਰਹਿੰਦਾ ਹੈ, ਕੈਲੇਫੋਰਨੀਆਂ ਰਹਿੰਦਾ ਹੈ। ਮਜ਼ਹਬ ਕੋਈ ਵੀ ਕਿਸੇ ਤੋਂ ਚੰਗਾ ਨਹੀਂ, ਮੰਦਾ ਨਹੀਂ। ਆਤਮ ਮਾਰਗ ਤੇ ਤਰੱਕੀ ਕਰਨ ਲਈ ਚਾਹੇ ਕੋਈ ਸਬਜ਼ੀ ਵੇਚਣ ਵਾਲਾ ਹੋਵੇ, ਕੋਈ ਸੜਕ ਸਾਫ ਕਰਨ ਵਾਲਾ ਹੋਵੇ, ਉਸ ਵਿਚ ਤੇ ਪਰੈਜ਼ੀਡੈਂਟ ਵਿਚ। ਪੋਪ ਵਿਚ ਕੋਈ ਫਰਕ ਨਹੀਂ। ਹਰ ਇਕ ਦਾ ਇਹ ਧਰਮ ਹੈ ਜੋ ਹਰ ਇਕ ਨੇ ਆਪਣੇ ਲਈ ਬਣਾਇਆ ਹੋਇਆ ਹੈ।

ਇਸ ਲਈ ਇਹ ਬਹੁਤ ਆਵਸ਼ਕ ਹੈ ਕਿ ਵਿਅਕਤੀਗਤ ਧਰਮ ਨੂੰ ਚੰਗੀ ਤਰ੍ਹਾਂ ਦੇਖ ਕੇ ਵਿਚਾਰ ਕੇ ਬਣਾਇਆ ਜਾਵੇ ਜਿਹੜਾ ਉਸ ਨੂੰ ਵਿਅਕਤੀਗਤ ਕੀਮਤਾਂ ਦੇਵੇ ਜਿਨ੍ਹਾਂ ਤੇ ਉਹ ਚਲ ਸਕੇ, ਜਿਨ੍ਹਾਂ ਨੂੰ ਉਹ ਉਸਾਰ ਸਕੇ, ਉਹ ਕੰਮ ਕਰੇ ਜਿਹੜੇ ਉਸ ਦੀ ਵਿਅਕਤੀਗਤ ਉਸਾਰੀ ਲਈ ਸਹਾਇਕ ਹੋਣ।

ਇਸ ਸੰਸਾਰ ਤੋਂ ਅੱਗੇ ਦੇ ਜੀਵਨ ਦੀ ਖੋਜ, ਰੂਹਾਨੀ ਮਾਰਗ ਜਾਨਣ ਲਈ, ਬਹੁਤ ਜ਼ਰੂਰੀ ਹੈ, ਸਾਨੂੰ ਸਾਰਿਆਂ ਨੂੰ

ਹਿਰਦੇ ਦਾ ਜੁਗਰਾਫੀਆਂ ਜਾਨਣ ਦੀ ਲੋੜ ਹੈ, ਅਸੀਂ ਸਾਰੇ ਹੀ ਪਵਿੱਤਰ ਪੈਂਡੇ ਤੇ ਚਲ ਕੇ ਆਪਣੀ ਆਤਮਾ ਤਕ ਪਹੁੰਚ ਰਹੇ ਹਾਂ, ਭਾਵੇਂ ਅਨੁਸਾਰ ਇਹ ਆਤਮਾ ਸਾਡੇ ਬਹੁਤ ਨੇੜੇ ਹੈ ਸਾਨੂੰ ਜਾਣਦੀ ਹੈ ਪਰ ਇਹ ਸਾਡੀਆਂ ਇਛਾਵਾਂ ਵਿਚ ਵਿਚਾਰਾਂ ਵਿਚ ਉਲਝੀ ਰਹਿੰਦੀ ਹੈ।

ਸਾਰੇ ਮਜ਼ਹਬ ਸਾਰੇ ਅਧਿਆਤਮ ਪ੍ਰਣਾਲੀਆਂ ਦੇ ਮਨੁੱਖਾਂ ਦੀ ਚਾਹ ਤੋਂ ਉਤਪੰਨ ਹੁੰਦੀਆਂ ਹਨ ਕਿਉਂਕਿ ਮਨੁੱਖ ਆਪਣੀ ਪਛਾਣ ਕਰਨਾ ਚਾਹੁੰਦਾ ਹੈ, ਆਪਣੇ ਬਾਰੇ ਜਾਨਣਾ ਚਾਹੁੰਦਾ ਹੈ, ਇਨ੍ਹਾਂ ਸਾਰੀਆਂ ਪ੍ਰਣਾਲੀਆਂ ਵਿਚ ਸਚਾਈ ਦੇ ਨਕਸ਼ੇ ਛੁਪੇ ਪਏ ਹਨ, ਉਹ ਨਕਸ਼ੇ ਜਿਹੜੇ ਸਾਰਿਆਂ ਦੇ ਸਾਂਝੇ ਨਕਸ਼ੇ ਹਨ, ਕੋਈ ਨਕਸ਼ੇ ਸੰਸਕ੍ਰਿਤ ਵਿਚ ਲਿਖੇ ਹੋਏ ਹਨ, ਕੋਈ ਲੇਟਿਨ ਵਿਚ ਕੋਈ ਅਰਬੀ ਵਿਚ, ਕੋਈ ਚੀਨੀ ਭਾਸ਼ਾ ਵਿਚ, ਕੋਈ ਸਾਗਰ ਤੋਂ ਹੋ ਕੇ ਜਾਂਦੇ ਹਨ, ਕੋਈ ਸੜਕ ਤੋਂ, ਕੋਈ ਹਵਾਈ ਜਹਾਜ਼ ਰਾਹੀਂ। ਕੋਈ ਪੱਥ ਪਦਰਸ਼ਕ ਪਹਾੜੀ ਰਸਤੇ ਤੋਂ ਹੋ ਕੇ ਜਾਂਦੇ ਹਨ, ਦੂਸਰੇ ਦੂਸਰੇ ਰਸਤੇ ਤੋਂ ਪਰ ਸਭ ਇਕੋ ਹੀ ਪਹਾੜੀ ਦੀ ਚੋਟੀ ਤੇ ਪਹੁੰਚਦੇ ਹਨ।

ਅਸੀਂ ਆਮ ਤੌਰ ਤੇ ਉਨ੍ਹਾਂ ਪ੍ਰਣਾਲੀਆਂ ਵਿਚ ਹੀ ਪਹੁੰਚ ਜਾਂਦੇ ਹਾਂ ਜਿਹੜੀਆਂ ਸਾਡੀ ਸੰਸਕ੍ਰਿਤੀ ਨਾਲ ਸਬੰਧ ਰਖਦੀਆਂ ਹਨ। ਮਜ਼ਹਬ ਸੰਸਕ੍ਰਿਤੀ ਵਿਚੋਂ ਪੈਦਾ ਹੁੰਦੇ ਹਨ, ਇਨ੍ਹਾਂ ਦੇ ਫੈਲਣ ਦਾ ਕਾਰਨ ਹੁੰਦਾ ਹੈ ਰੂਹਾਨੀ ਜ਼ਰੂਰਤਾਂ ਨੂੰ ਪੂਰਾ ਕਰਨਾ, ਉਨ੍ਹਾਂ ਦੀ ਜੀਵਨ ਸ਼ੈਲੀ ਨੂੰ ਦੇਖਦੇ ਹੋਏ ਉਨ੍ਹਾਂ ਲਈ ਰੂਹਾਨੀ ਵਾਤਾਵਰਨ ਬਣਾਉਣਾ, ਇਤਿਹਾਸ ਬਣਾਉਣਾ। ਇਸਲਾਮ ਦਾ ਜਨਮ ਇਕ ਖਾਸ ਸੰਸਕ੍ਰਿਤੀ ਵਿਚੋਂ ਹੋਇਆ। ਇਕ ਖਾਸ ਇਤਿਹਾਸ ਭਾਈਚਾਰੇ ਤੋਂ ਪੈਦਾ ਹੋਇਆ ਹੈ। ਇਸ ਤਰ੍ਹਾਂ ਹੀ ਬੁੱਧ ਮਤ ਹੈ, ਇਸਾਈਅਤ ਹੈ, ਯਹੂਦੀ ਹਨ, ਦੇਖਿਆ ਜਾਏ ਸਾਰੇ ਸੰਸਾਰ ਦੇ ਮਤ ਇਸ ਤਰ੍ਹਾਂ ਹੀ ਹਨ। ਕੋਈ ਵੀ ਦੂਸਰੇ ਤੋਂ ਚੰਗਾ ਨਹੀਂ ਹੈ। ਇਹ ਸਾਰੇ ਵਿਸ਼ੇਸ਼ ਸੰਸਕ੍ਰਿਤੀ ਦੇ ਪ੍ਰਤੀਕ ਹਨ। ਆਪਣੇ ਸਮੇਂ ਦੇ ਪ੍ਰਤੀਕ ਹਨ, ਜ਼ਰੂਰਤਾਂ ਦੇ ਪ੍ਰਤੀਕ ਹਨ, ਹਿੰਦੂ ਮਤ ਜੀਵਨ ਜੀਉਣ ਦਾ ਤਰੀਕਾ ਹੈ, ਇਕ ਫਿਲੌਸਫੀ ਹੈ, ਇਹ ਕੇਵਲ ਮਤ ਨਹੀਂ।

ਸੰਸਾਰ ਵਧੀਆ ਆਵਾਜਾਈ ਦੇ ਸਾਧਨਾਂ ਦੇ ਕਾਰਣ ਸੁੰਗੜ ਕੇ ਛੋਟਾ ਹੋ ਗਿਆ ਹੈ, ਮਤਾਂ ਮੰਤਾਂਤਰਾਂ ਦਾ ਗਿਆਨ ਬੜਾ ਸੌਖਾ ਹੈ। ਇਕ ਦੂਸਰੇ ਨਾਲ ਵੰਡਿਆ ਜਾ ਸਕਦਾ ਹੈ, ਦੂਸਰੀਆਂ ਸੰਸਕ੍ਰਿਤੀਆਂ ਨਾਲ ਸਾਂਝਾ ਕੀਤਾ ਜਾ ਸਕਦਾ ਹੈ, ਵਿਚਾਰ ਸਾਂਝੇ ਕੀਤੇ ਜਾ ਸਕਦੇ ਹਨ, ਤਕਨੀਕਾਂ ਸਾਂਝੀਆਂ ਕੀਤੀਆਂ ਜਾ ਸਕਦੀਆਂ ਹਨ ਜਿਹੜੀਆਂ ਲੋਕਾਂ ਲਈ ਲਾਭਦਾਇਕ ਹੋ ਸਕਦੀਆਂ ਹਨ। ਪੂਰਬ ਦੀਆਂ ਫਿਲੋਸਫੀਆਂ ਜਿਹੜੀਆਂ ਇਸ ਸਦੀ ਦੇ ਅੱਧ ਤੋਂ ਬਾਅਦ ਹੋਂਦ ਵਿਚ ਆਈਆਂ ਹਨ ਤੇ ਪੱਛਮ ਵਿਚ ਬਹੁਤ ਲੋਕ ਪ੍ਰਿਅ ਹੋਈਆਂ ਹਨ ਉਹ ਸਭ ਇਸ ਗੱਲ ਦਾ ਹੀ ਸਬੂਤ ਹਨ।

ਇਹ ਯਾਦ ਰਖਣਾ ਬਹੁਤ ਜ਼ਰੂਰੀ ਹੈ ਕਿ ਰੂਹਾਨੀ ਅਨੁਸਾਸ਼ਨ ਜਿਨ੍ਹਾਂ ਨੇ ਮਤਾਂ ਦਾ ਰੂਪ ਲੈ ਲਿਆ ਹੈ ਤੇ ਉਨ੍ਹਾਂ ਦੀ ਵਿਆਖਿਆ ਦੋਬਾਰਾ ਕੀਤੀ ਜਾ ਰਹੀ ਹੈ। ਬਹੁਤ ਸਾਰੀਆਂ ਸੰਸਥਾਵਾਂ ਉਭਰ ਕੇ ਸਾਮ੍ਹਣੇ ਆਈਆਂ ਹਨ, ਜਿਹੜੀਆਂ ਰੂਹਾਨੀ ਨਾ ਹੋ ਕੇ ਕੁਝ ਹੋਰ ਆਦੇਸ਼ ਸਾਮ੍ਹਣੇ ਰੱਖ ਕੇ ਉਭਰੀਆਂ ਹਨ। ਈਸਾ ਜੀ ਨੇ ਕਿਹਾ ਸੀ ਕਿ ਉਹ ਨਵਾਂ ਮਤ ਨਹੀਂ ਚਲਾ ਰਹੇ ਉਹ ਸੱਚ ਕਹਿ ਰਹੇ ਸਨ। ਮਜ਼ਹਬ ਦੀ ਪ੍ਰਣਾਲੀ ਬਹੁਤ ਵਾਰੀ ਸੱਚ ਨੂੰ ਢਕ ਲੈਂਦੀ ਹੈ, ਈਸਾ ਜੀ ਦੇ ਸੱਚ ਨੂੰ ਦਬ ਦਿੰਦੀ ਹੈ, ਸੱਚ ਉਥੇ ਹੀ ਖੜ੍ਹਾ ਹੈ ਪਰ ਉਥੇ ਆਲੇ ਦੁਆਲੇ ਨਵੀਆਂ ਸੰਸਥਾਵਾਂ ਬਣ ਗਈਆਂ ਹਨ, ਨਵੀਆਂ ਪਰਿਭਾਸ਼ਾਵਾਂ ਆ ਗਈਆਂ ਹਨ, ਸੱਚ ਨੂੰ ਬਾਰ-ਬਾਰ ਨਵੀਂ ਤੋਂ ਨਵੀਂ ਵਿਆਖਿਆ ਵਿਚ ਢਾਲਿਆ ਜਾ ਰਿਹਾ ਹੈ।

ਈਸਾ ਜੀ ਨੇ ਕਿਹਾ ਸੀ, "ਮੈਂ ਹੀ ਸਾਧਨ ਹਾਂ, ਮੈਂ ਹੀ ਸੱਚ ਹਾਂ, ਮੈਂ ਹੀ ਜੀਵਨ ਹਾਂ, ਕੋਈ ਵੀ ਪਿਤਾ ਕੋਲ ਨਹੀਂ ਆਉਂਦਾ, ਪਹਿਲਾਂ ਮੇਰੇ ਕੋਲ ਆਉਂਦਾ ਹੈ। ਇਹ ਕਹਿਣ ਤੋਂ ਉਨ੍ਹਾਂ ਦਾ ਭਾਵ ਸੀ ਕਿ ਸਤਿ ਦਾ ਮਾਰਗ ਬ੍ਰਹਮ ਦਾ ਮਾਰਗ ਜਾਨਣ ਲਈ ਆਤਮਾ ਨੂੰ ਜਾਨਣਾ ਜ਼ਰੂਰੀ ਹੈ, ਨਿਰੋਲ ਆਪਾ ਜਿਹੜਾ ਸਾਰਿਆਂ ਵਿਚ ਹੈ। ਕੋਈ ਵੀ ਸੰਸਥਾ ਜਿਹੜੀ ਬਣਾਈ ਜਾਵੇ ਜੇ ਉਹ ਸੰਸਥਾ ਇਕ ਛੋਟੇ ਡੰਡੇ ਦੀ ਤਰ੍ਹਾਂ ਹੈ ਜੋ ਲੋਕਾਂ ਨੂੰ ਇਕੱਠੇ ਕਰਦੇ ਹਨ ਤੇ ਆਪਣਾ ਕੱਟੜਪੁਣਾ ਲੈ ਕੇ ਚਲਦੇ ਹਨ ਉਹ ਖਤਮ ਹੋ ਜਾਂਦੇ ਹਨ।

ਇਸ ਤਰ੍ਹਾਂ ਹੀ ਇਸਲਾਮ ਨਾਲ ਹੈ, ਸੂਫੀਆਂ ਨੇ ਇਸਲਾਮ ਦੀ ਅੰਦਰ ਦੀ ਖੋਜ ਕੀਤੀ ਹੈ, ਸੂਫੀਆਂ ਨੇ ਇਸਲਾਮ ਦੇ ਗ੍ਰੰਥਾਂ ਦੀ ਬਹੁਤ ਖੋਜ ਕੀਤੀ ਹੈ ਤੇ ਉਸ ਵਿਚੋਂ ਮੋਤੀ ਲੱਭੇ ਹਨ ਗਿਆਨ ਦੇ ਮੋਤੀ। ਮੈਂ ਦੇਖਿਆ ਹੈ ਸਾਰੇ ਮਤਾਂ ਦਾ ਇਕ ਹੀ ਸੱਤ ਹੈ, ਉਹ ਸੱਤ ਹੀ ਭਾਈਚਾਰੇ ਨਾਲ ਸਾਂਝਾ ਕਰਨਾ ਚਾਹੁੰਦੇ ਹਨ। ਬਹੁਤ ਘਟ ਵਡਭਾਗੇ ਹਨ ਜਿਨ੍ਹਾਂ ਨੂੰ ਇਹ ਸਤਿ ਦੀ ਪ੍ਰਾਪਤੀ ਹੋਈ ਹੈ ਤੇ ਜਾਣਦੇ ਹਨ ਕਿ ਸੰਤਾਂ ਦਾ ਗਿਆਨ ਤਾਂ ਸਤਿ ਹੀ ਹੁੰਦਾ ਹੈ ਅਤੇ ਬਾਕੀ ਬਖੇੜੇ ਸੰਸਥਾਵਾਂ ਦੇ ਪਾਏ ਹੋਏ ਹੁੰਦੇ ਹਨ।

ਇਹ ਹੀ ਅਸਚਰਜ ਸਾਰੇ ਰੂਹਾਨੀ ਪ੍ਰਣਾਲੀਆਂ ਨਾਲ ਹੋਇਆ ਹੈ। ਸੰਸਥਾਵਾਂ ਦਾ ਮੰਤਵ ਹੁੰਦਾ ਹੈ ਸਤਿ ਨੂੰ ਬਚਾ ਕੇ ਰਖਣਾ। ਉਹ ਭਾਈਚਾਰੇ ਨੂੰ ਬੰਨ੍ਹ ਲੈਂਦੀਆਂ ਹਨ। ਮਜ਼ਹਬ ਤੋਂ ਭਾਵ ਹੈ ਲੇਟਿਨ ਦੇ ਸ਼ਬਦ 'ਲਾਈਗੇਰ' ਅਰਥਾਤ ਬੰਨ੍ਹ ਲੈਣਾ, ਪਕੜ ਲੈਣਾ, ਉਨ੍ਹਾਂ ਨੂੰ ਜਿਹੜੇ ਇਕੋ ਜਿਹੀ ਸੋਚ ਵਾਲੇ ਹੋਣ। ਇਕੋ ਜਿਹੇ ਵਿਚਾਰਾਂ ਵਾਲੇ ਹੋਣ ਬਹੁਤ ਵਾਰੀ ਸੰਸਥਾ ਆਪਣਾ ਹੀ ਇਕ ਸਫਰ ਇਕ ਜੀਵਨ ਬਣਾ ਲੈਂਦੀ ਹੈ ਤੇ ਜਿਸ ਸੱਚ ਦੇ ਪ੍ਰਚਾਰ ਲਈ ਉਹ ਬਣੀ ਹੁੰਦੀ ਹੈ ਉਹ ਭੁੱਲ ਜਾਂਦੀ ਹੈ। ਉਹ ਰਾਜਨੈਤਿਕਤਾ, ਪੱਖਪਾਤ, ਕੱਟੜਵਾਦ, ਗੁਟਬੰਦੀ ਤੇ ਬਹੁਤ ਵਾਰੀ ਖੂਨ ਖਰਾਬਾ, ਇਕ ਮਤ ਦਾ ਦੂਸਰੇ ਨਾਲ ਝਗੜਾ ਖੜਾ ਕਰ ਲੈਂਦੀ ਹੈ। ਮਨੋਵਿਰਤੀ ਇਹ ਬਣ ਜਾਂਦੀ ਹੈ ਕਿ ਪ੍ਰਮਾਤਮਾ ਸਾਡੇ ਕੋਲ ਹੈ ਤੁਹਾਡੇ ਕੋਲ ਨਹੀਂ। ਮਜ਼ਹਬ ਦੇ ਨਾ ਤੇ ਬੇਇਨਸਾਫੀਆਂ ਤੇ ਨੁਕਸਾਨ ਇਸ ਰੁਚੀ ਨਾਲ ਕੀਤੇ ਜਾਂਦੇ ਹਨ। ਮਤਾਂ ਦੇ ਆਗੂ ਇਹੋ ਜਿਹੇ ਹਾਲਾਤ ਬਣਾ ਲੈਂਦੇ ਹਨ, ਜਿਸ ਨਾਲ ਉਨ੍ਹਾਂ ਦੀ ਪੂਜਾ ਹੋਣ ਲਗ ਪੈਂਦੀ ਹੈ ਜਾਂ ਉਨ੍ਹਾਂ ਦਾ ਡਰ ਪੈ ਜਾਂਦਾ ਹੈ ਤੇ ਆਤਮ ਮਾਰਗ ਬਿਲਕੁਲ ਭੁੱਲ ਹੀ ਜਾਂਦਾ ਹੈ।

ਠੀਕ ਮਾਰਗ ਉਹ ਹੈ ਜਿਹੜਾ ਰੂਹਾਨੀ ਜ਼ਰੂਰਤਾਂ ਨੂੰ ਪੂਰਾ ਕਰੇ। ਅਧਿਆਤਮ ਲੋੜਾਂ, ਸੱਤ ਦੀ ਭੁੱਖ ਨੂੰ ਪੂਰਾ ਕਰੇ, ਕਿਸੇ ਸੰਸਥਾ ਦੀ ਲੋੜ ਨੂੰ ਨਾ ਕਿ ਕਿਸੇ ਵਿਅਕਤੀਗਤ ਲੋੜ ਨੂੰ, ਨਾ ਹੀ ਕਿਸੇ ਸੰਸਥਾ ਦੇ ਨੇਤਾ ਦੀ ਲੋੜ ਨੂੰ ਪੂਰਾ ਕਰੇ। ਇਕ ਸੱਚਾ ਅਧਿਆਤਮਕ ਸਿਧਾਂਤ ਤੇ ਸੰਸਥਾ ਤੇ ਉਸ ਦੇ ਆਗੂ ਆਪਣੇ ਜਗਿਆਸੂਆਂ ਦੀ ਤੇ ਸਰੋਤਿਆਂ ਦੀਆਂ ਰੂਹਾਨੀ ਲੋੜਾਂ ਪੂਰੀਆਂ ਕਰਨ ਲਈ ਹੀ ਹੁੰਦੇ ਹਨ।

L L L L L L L



Sri Satguru Jagjit Singh Ji eLibrary NamdhariElibrary@gmail.com

# ਮੇਰੀ ਆਪ ਬੀਤੀ

*ਗਿਆਨੀ ਮੇਹਰ ਸਿੰਘ ਜੀ*

(*ਲੜੀ ਜੋੜਨ ਲਈ ਦੇਖੋ ਸਤੰਬਰ ਅੰਕ ਪੰਨਾ - 27*)

## ਉਸ ਸਮੇਂ ਦਾ ਡੇਰਾ ਤੇ ਚਾਲੀ

ਅਸੀਂ ਉਪਰ ਦਸ ਆਏ ਹਾਂ ਕਿ ਉਸ ਸਮੇਂ ਢੱਕੀ ਦਾ ਸਥਾਨ ਜਪ ਤਪ ਸਾਧਨ ਦੇ ਨਿਸ਼ਾਨ ਤੋਂ ਬਹੁਤ ਹੀ ਮਹਾਨ ਸੀ। ਇਸ ਡੇਰੇ ਦੀ ਇਕ ਹੋਰ ਵੀ ਖੂਬੀ ਸੀ ਜੋ ਹੋਰ ਕਿਧਰੇ ਘੱਟ ਹੀ ਦਿਸ ਸਕਦੀ, ਉਹ ਸੀ ਸਫਾਈ ਹਰ ਡੇਰੇ ਦਾ ਵਸਨੀਕ ਸਿੰਘ ਆਪਣੇ ਕੱਚੇ ਕਮਰੇ ਨੂੰ ਇਤਨਾ ਸਾਫ ਰਖਦਾ ਸੀ ਕਿ ਉਸ ਨੂੰ ਤਕ ਕੇ ਹੋਰ ਡੇਰਿਆਂ ਦੇ ਪੱਕੇ ਤੇ ਸੀਮਿੰਟ ਦੇ ਬਣੇ ਹੋਏ ਕਮਰਿਆਂ ਵਾਲੇ ਦੰਗ ਰਹਿ ਜਾਂਦੇ ਸਨ। ਇਹ ਕੱਚੀਆਂ ਤੇ ਰੇਤਲੀ ਮਿੱਟੀ ਨਾਲ ਉਸਾਰੀਆਂ ਹੋਈਆਂ ਕੋਠੀਆਂ ਲਾਲ ਰੰਗ ਦੀ ਰੇਤ ਕਾਰਣ ਕਾਫੀ ਦੂਰੋਂ ਲਾਲ ਜੇਹੀਆਂ ਪ੍ਰਤੀਤ ਦਿੰਦੀਆਂ ਸਨ, ਉਪਰੋਂ ਗਰਮਾਲੇ ਨਾਲ ਸਾਫ ਪਲਸਤਰ ਕੀਤਾ ਹੋਇਆ ਹੁੰਦਾ ਸੀ, ਸੋ ਇਸ ਤਰ੍ਹਾਂ ਇਹ ਸਫਾਈ ਵਲੋਂ ਹਰ ਤਰ੍ਹਾਂ ਹੀ ਇਕ ਨੰਬਰ ਪਰ ਸਨ। ਸੜਕਾਂ ਪਰ ਮਿੱਟੀ ਦਾ ਨਾਮ ਨਹੀਂ ਸੀ ਹਾਲਾਂਕਿ ਧਰਤੀ ਰੇਤਲੀ ਹੋਣ ਕਾਰਨ ਚੌਹੀਂ ਪਾਸੀਂ ਰੇਤ ਦੇ ਟਿੱਬੇ ਸਨ, ਪਰ ਇਕ ਹਿੱਸਾ ਤਾਂ ਨਖਲਸਤਾਨ ਬਣਾ ਦਿਤਾ ਗਿਆ ਸੀ। ਖੂਹ ਦੇ ਪਾਸ ਚੌਹੀਂ ਪਾਸੀਂ ਅੰਬਾਂ ਦੇ ਦਰਖਤ ਸਨ? ਸੰਤ ਜੀ ਮਹਾਰਾਜ ਦਾ ਭੋਰਾ ਉਪਰੋਂ ਛੱਪਰ ਨਾਲ ਢਕਿਆ ਹੋਇਆ ਸੀ ਪਰ ਉਸ ਦੇ ਇਕ ਪਾਸੇ ਲੰਬੀ ਅੰਗੂਰਾਂ ਦੀ ਵੇਲ ਤਾਰਾਂ ਨਾਲ ਇਸ ਤਰ੍ਹਾਂ ਚੜ੍ਹਾਈ ਗਈ ਸੀ ਕਿ ਗਰਮੀਆਂ ਦੇ ਮੌਸਮ ਵਿਚ ਭੋਰਾ ਠੰਡਾ ਸੀ ਪਰ ਬਾਹਰੋਂ ਇਹ ਜਗ੍ਹਾ ਵੀ ਸਾਵਨ ਭਾਦਰੋਂ ਦੀ ਗਰਮੀ ਨੂੰ ਗੁਜ਼ਾਰਨ ਲਈ ਬੇਹਤਰੀਨ ਥਾਂ ਬਣੀ ਹੋਈ ਸੀ।

ਭੋਰੇ ਅਗੇ ਛੋਟਾ ਜਿਹਾ ਘਾਹ ਦਾ ਪਲਾਟ ਸੀ ਜਿਸ ਪਰ ਸੰਤ ਜੀ ਮਹਾਰਾਜ ਸ਼ਾਮ ਸਮੇਂ ਕੁਰਸੀ ਪਰ ਬੈਠ ਕੇ ਸਾਥੀਆਂ ਦੀ ਵਿਥਿਆ ਸੁਣਦੇ। ਉਨ੍ਹਾਂ ਨੂੰ ਰਾਏ ਦਿੰਦੇ ਸਨ। ਉਸ ਸਮੇਂ ਗੁਰਪੁਰਬ ਗੁਰੂ ਨਾਨਕ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਦਿਨ ਤੇ ਅੱਠ ਮਾਘ ਜਾਂ ਵੱਡੇ ਸਾਹਿਬਾਂ ਦਾ ਜੋਤੀ ਜੋਤ ਸਮਾਉਣ ਦਾ ਦਿਨ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਸੀ। ਸਾਰੀ ਰਾਤ ਹੀ ਕੀਰਤਨ ਹੁੰਦਾ ਰਹਿੰਦਾ ਸੀ, ਦੋ ਵਜੇ ਸੰਤ ਮਹਾਰਾਜ ਆਪ ਕੀਰਤਨ ਬੰਦ ਕਰਦੇ ਸਨ ਫਿਰ ਇਸ਼ਨਾਨ ਹਿਤ ਉਠ ਜਾਂਦੇ ਸਨ ਪਰ ਨਾਲ ਹੀ ਹਜ਼ੂਰੀ ਜਥਾ ਕੀਰਤਨ ਅਰੰਭ ਕਰ ਦਿੰਦਾ ਸੀ। ਸੰਤ ਜੀ ਮਹਾਰਾਜ ਭੀ ਦੋ ਘੰਟੇ ਅਭਿਆਸ ਪਿਛੋਂ ਫਿਰ ਉਸੇ ਤਰ੍ਹਾਂ ਦੀਵਾਨ ਅੰਦਰ ਆ ਜਾਂਦੇ ਸਨ। ਦੀਵਾਨ ਦੀ ਹਾਜ਼ਰੀ ਦਾ ਇਹ ਹਾਲ ਹੁੰਦਾ ਸੀ ਕਿ ਲਾਂਗਰੀ ਹਰ ਸਮੇਂ ਪ੍ਰਸ਼ਾਦਿ ਪਕਾਈ ਜਾਇਆ ਕਰਦੇ ਸਨ। ਕਈ ਵਾਰੀ ਤਾਂ ਦੀਵਾਨ ਅੰਦਰ ਹਾਜ਼ਰੀ ਵੀਹ ਵੀਹ ਹਜ਼ਾਰ ਤੋਂ ਉਪਰ ਚਲੀ ਜਾਂਦੀ ਸੀ। ਪਰ ਸੰਤ ਮਹਾਰਾਜ ਆਪ ਬੱਧੇ ਹੋਏ ਵਕਤ ਅੰਦਰ ਹੀ ਕੀਰਤਨ ਵਖਿਆਨ ਕੀਤਾ ਕਰਦੇ ਸਨ। ਬਾਕੀ ਦਿਨ ਸਮੇਂ ਬਾਹਰੋਂ ਆਏ ਜੱਥੇ ਹੀ ਹਿੱਸਾ ਲਿਆ ਕਰਦੇ ਸਨ। ਲੰਗਰ ਅੰਦਰ ਹਫਤੇ ਵਿਚ ਇਕ ਵਾਰ ਭੁੰਨਵੇਂ ਮਿੱਠੇ ਚਾਵਲ ਬਣਦੇ ਸਨ ਇਹ ਲੰਗਰ ਦੀ ਪਰੰਪਰਾ ਕਾਫੀ ਦੇਰ ਤਕ ਜਾਰੀ ਰਹੀ। ਫਿਰ ਹੌਲੀ ਹੌਲੀ ਸੰਗਤ ਦੀ ਗਿਣਤੀ ਵਧ ਜਾਣ ਕਾਰਨ ਹੋਰ ਸਹੂਲਤਾਂ ਤਾਂ ਵਧੀਆਂ ਹਨ ਪਰ ਇਹ ਗੱਲ ਹੁਣ ਨਹੀਂ ਹੈ। ਫਿਰ ਸ੍ਰੀ ਮਾਨ ਜੋ ਲੰਗਰ ਦਾ ਮੁਖ ਸੇਵਕ ਸੀ ਨੂੰ ਇਹ ਆਗਿਆ ਸੀ ਕਿ ਰੋਟੀ ਦਾ ਕੋਈ ਵੀ ਸਮਾਂ ਨਾ ਰੱਖਿਆ ਜਾਵੇ। ਜਦੋਂ ਤਕ ਲੰਗਰ ਤਿਆਰ ਨਹੀਂ ਹੁੰਦਾ, ਤਦੋਂ ਤਕ ਪਹਿਲਾਂ ਦਾ ਤਿਆਰ ਪ੍ਰਸ਼ਾਦਿ ਬਰਾਬਰ ਵਰਤਦਾ ਰਹੇ। ਇਹ ਗੱਲ ਫਿਰ ਦਸਣੀ ਜ਼ਰੂਰੀ ਸਮਝਦੇ ਹਾਂ ਕਿ ਇਸ ਡੇਰੇ ਦੀ ਪ੍ਰਧਾਨਤਾ ਅਸੂਲ ਵਿਚ ਸਿਮਰਨ ਤੇ ਸਾਧਨ ਹੀ ਸੀ। ਲੰਗਰ ਦੀ ਸੇਵਾ ਕਰਨ ਵਾਲਿਆਂ ਨੂੰ ਇਸ ਪਾਸੇ ਤੋਂ ਕੁਝ ਛੋਟ ਸੀ ਕਿ ਦੋ ਵਜੇ ਉਠਣ ਜਾਂ ਫਿਰ ਨਾ ਪਰ ਉਨ੍ਹਾਂ ਨੂੰ ਚਾਹ ਤੋਂ ਪਹਿਲਾਂ ਉਠ ਕੇ ਹਾਜ਼ਰੀ ਤਿਆਰ ਕਰਨੀ ਹੁੰਦੀ ਸੀ ਜੋ ਕਿ ਸੰਗਤਾਂ ਨੇ ਛਕ ਕੇ ਕੰਮ ਵਿਹਾਰ ਤੇ ਨਾਲ ਸਿਮਰਨ ਕਰਨ ਵਾਲਿਆਂ ਨੇ ਗਿਆਰਾਂ ਵਜੇ ਤਕ ਆਸਣ ਤੇ ਫਿਰ ਕੁਝ ਆਰਾਮ ਕਰਨਾ ਹੁੰਦਾ ਸੀ। ਲਾਂਗਰੀ ਦਾ ਫਰਜ਼ ਇਕ ਤਰ੍ਹਾਂ ਸੁਜਾਨ ਮਾਂ ਦਾ ਕੰਮ ਸਮਝਣਾ ਚਾਹੀਦਾ ਹੈ ਜੋ ਸਮੁੱਚੇ ਹੀ ਪਰਿਵਾਰ ਦੀਆਂ ਆਦਤਾਂ ਲੋੜਾਂ ਤੇ ਗਰਜ਼ਾਂ ਤੋਂ ਜਾਣੂ ਹੋ ਕੇ ਹਰ ਕਿਸੇ ਨੂੰ ਪਰਚਾਉਣ ਦਾ ਯਤਨ ਕਰਦੀ ਹੈ। ਲਾਂਗਰੀ ਸਿੰਘ ਵੀ ਇਤਨੇ ਮਿੱਠੇ ਤੇ ਉਤਮ ਸੇਵਕ ਸੁਭਾਵ ਦੇ ਸਨ ਕਿ ਉਹ ਕਦੇ ਵੀ ਮੱਥੇ ਵਟ ਨਹੀਂ ਪਾਉਂਦੇ ਸਨ। ਹਰ ਕਿਸੇ ਦੀ ਦਿਲਜੋਈ ਤੇ ਹੋਰ ਅੱਗੇ ਨੂੰ ਵਧ ਕੇ ਸਾਧਨ ਕਰਨ ਦੀ ਜ਼ਿੰਮੇਦਾਰੀ ਕੇਵਲ ਮਾਤਰ ਲਾਂਗਰੀਆਂ ਦੀ ਹੀ ਸੀ ਤੇ ਅਸਲ ਵਿਚ ਉਹ ਕਦੇ ਵੀ ਆਪਣੇ ਫਰਜ਼ ਤੋਂ ਨਾ ਪਿਛੇ ਰਹੇ ਸਨ ਤੇ ਨਾ ਹੀ ਕਦੇ ਉਨ੍ਹਾਂ ਕੋਈ ਨਰਾਸ਼ ਤੇ ਦੁਖੀ ਨੂੰ ਮੋੜਿਆ ਸੀ। ਉਹ ਜਾਣਦੇ ਸਨ ਕਿ ਮਹਾਂਪੁਰਖਾਂ ਦੀ ਮਿਹਰ ਭਰੀ ਦ੍ਰਿਸ਼ਟੀ ਉਨ੍ਹਾਂ ਦੇ ਜਪ ਤਪ ਸਾਧਨਾ ਤੋਂ ਵਧ ਹੈ। ਲਾਂਗਰੀ ਦੀ ਸੇਵਾ ਸਰਬ ਸ੍ਰੇਸ਼ਟ ਤੇ ਮਹਾਨ ਤਪ ਇਸੇ ਹੀ ਕਰਕੇ ਮੰਨੀ ਜਾਂਦੀ ਹੈ ਕਿਉਂਕਿ ਇਸ ਰਾਹੀਂ ਹਰ ਤਪ ਸਾਧਨ ਸੰਪੰਨ ਗਿਆਨ ਤੇ ਸਤਿ ਧਰਮ ਦੇ ਉਪਾਸ਼ਕ ਤੇ ਬ੍ਰਹਮ ਗਿਆਨੀ ਮਹਾਂਪੁਰਖ ਵੀ ਉਸ ਤੋਂ ਕ੍ਰਿਤਾਰਥ ਹੁੰਦੇ ਹਨ। ਲਾਂਗਰੀ ਸਤੋਗੁਣੀ ਸੁਭਾਵ ਤੇ ਸਮਦ੍ਰਿਸ਼ਟੀ ਮਿੱਠੇ ਬੋਲਾਂ ਤੇ ਨਾਮ ਆਧਾਰਤ ਹੋਵੇ ਤਦ ਉਹ ਜੋ ਨਿਤਨੇਮੀਆਂ ਤੇ ਕਰਮਕਾਂਡੀਆਂ ਤੋਂ ਉਤਮ ਹੀ ਨਹੀਂ ਸਰਬ ਸ੍ਰੇਸ਼ਟ ਤੇ ਮਹਾਨ ਹੈ। ਸੰਤ ਜੀ ਮਹਾਰਾਜ ਆਪ ਕਿਹਾ ਕਰਦੇ ਹਨ 'ਜਿਤਨਾ ਕੋਈ ਤਪੀ ਸਾਲਾਂ, ਬੱਧੀ, ਸਾਧਨਾ ਕਰਕੇ ਹਰ ਯੋਗ ਸਿੱਧੀ ਕਰਕੇ, ਕੋਈ ਸਿੱਧੀ ਪ੍ਰਾਪਤ ਕਰਦਾ ਹੈ ਉਤਨਾ ਹੀ ਇਕ ਸਰਲ ਤੇ ਸਿੱਧਾ ਸੰਤ ਸੇਵਕ ਮਨੋ ਸਹਿਜ ਮਤ ਦਾ ਧਾਰਣੀਅਤ ਹੋ ਕੇ ਗੁਰੂ ਦੇ ਲੰਗਰ ਦੇ ਬਰਤਨ ਮਾਂਜਦਾ ਹੈ ਤਦ ਮਨੋਬਿਰਤੀ ਇਕਾਗਰ ਹੋ ਕੇ ਉਹ ਛੇਤੀ ਹੀ ਤੱਤ ਗਿਆਨ ਦੀ ਪ੍ਰਾਪਤੀ ਕਰ ਸਕਦਾ ਹੈ। ਗਿਆਨ ਕੋਈ ਠੋਸ ਪਦਾਰਥ ਮਾਦਾ ਤਾਂ ਹੈ ਨਹੀਂ ਜੋ ਕਿਸੇ ਨੇ ਪੱਲੇ ਬੰਨ੍ਹਣਾ ਹੈ? ਇਹ ਇਕ ਨਿਸ਼ਚਾ ਤੇ ਵਿਚਾਰ ਦੀ ਪਰਪੱਕਤਾ ਹੀ ਹੈ। ਬਿਬੇਕ ਬੁੱਧੀ ਇਸ ਨੂੰ ਤੁਰੰਤ ਧਾਰਨ ਕਰ ਲੈਂਦੀ ਹੈ। ਮੱਧਮ ਬੁੱਧੀ ਇਸ ਨੂੰ ਸੌ ਸਾਧਨਾਂ ਪਿਛੋਂ ਵੀ ਹੱਥ

ਲਾਉਣੋਂ ਡਰਦੀ ਹੈ। ਮਲੀਨ ਬੁੱਧੀ ਤਾਂ ਗਿਆਨ ਨੂੰ ਇਕ ਵਾਧੂ ਬੁਝਾਰਤ ਤੇ ਬੇਕਾਰ ਦੀ ਚੀਜ਼ ਜਾਣ ਕੇ ਉਸ ਨੂੰ ਜਾਨਣ ਦਾ ਯਤਨ ਹੀ ਨਹੀਂ ਕਰਦੀ। ਸੋ ਜੋ ਲੰਗਰ ਦੀ ਇਕ ਮਨ ਹੋ ਕੇ ਸੇਵਾ ਕਰਦਾ ਹੈ ਸਤਿਗੁਰਾਂ ਅੰਦਰ ਵਿਸ਼ਵਾਸ਼ ਹੋਵੇ, ਸ੍ਰਿਸ਼ਟੀ ਅੰਦਰ ਏਕਤਾ ਹੋਵੇ ਫਿਰ ਆਖਰੀ ਗੁਰ ਉਪਦੇਸ਼ ਹੀ ਉਸਨੂੰ ਪ੍ਰਾਪਤ ਹੋਣਾ ਬਾਕੀ ਹੁੰਦਾ ਹੈ। ਮੋਮਨੀਏਂ ਤੋਂ ਭਾਈ ਮਨੀ ਸਿੰਘ ਸਾਹਿਬ ਹੋ ਕੇ ਕੌਮ ਦਾ ਇਕ ਮਹਾਨ ਆਗੂ ਸੇਵਕ ਤੋਂ ਫਿਰ ਬ੍ਰਹਮ ਗਿਆਨ ਦੀ ਪਰਮ ਪਦਵੀ ਨੂੰ ਪ੍ਰਾਪਤ ਕਰਦਾ ਹੈ।

ਬਾਬਾ ਸਾਹਿਬ ਸਿੰਘ ਜੀ ਬੇਦੀ, ਫਿਰ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਤੇ ਬਾਅਦ ਬਾਬਾ ਕਰਮ ਸਿੰਘ ਜੀ ਫਿਰ ਬਾਬਾ ਅਤਰ ਸਿੰਘ ਜੀ ਦੇ ਹੁੰਦੇ ਲੰਗਰ ਦੀ ਮਹਾਨਤਾ ਇਸ ਤਰ੍ਹਾਂ ਸੀ ਜਿਸ ਤਰ੍ਹਾਂ ਕਿਸੇ ਹੋਰ ਸਤਿਸੰਗਤ ਦੀ ਹੁੰਦੀ ਹੈ। ਕਈ ਸਾਧੂ ਇਹ ਮਤ ਰਖਦੇ ਹਨ ਕਿ ਲੰਗਰ ਨੂੰ ਗੁਰਦਵਾਰੇ ਅੰਦਰ ਨਹੀਂ ਹੋਣਾ ਚਾਹੀਦਾ। ਪਰ ਮਜ਼ੇ ਦੀ ਗੱਲ ਇਹ ਹੈ ਕਿ ਉਹ ਆਪ ਖੁਦ ਲੋਕਾਂ ਦੀਆਂ ਪੱਕੀਆਂ ਹੋਈਆਂ ਰੋਟੀਆਂ ਖਾਂਦੇ ਹਨ। ਅਸਲ ਵਿਚ ਦੋ ਗੱਲਾਂ ਇਕੋ ਜਗ੍ਹਾ ਹਨ ਸਿੱਖੀ ਤੇ ਲੰਗਰ ਦਾ ਇਕ ਚੋਲੇ ਬਦਨ ਦਾ ਜੋੜ ਹੈ। ਇਕ ਦੂਸਰੇ ਦਾ ਜੋੜ ਵੀ ਇਕ ਦੂਸਰੇ ਦੀ ਏਕਤਾ ਤੇ ਸਾਂਝ ਵੀ ਹੈ। ਜਿਸ ਵੀ ਗੁਰਦਵਾਰੇ ਲੰਗਰ ਨਹੀਂ ਹੈ ਉਥੇ ਕਿਸੇ ਗਰੀਬ ਨੂੰ ਰੋਟੀ ਨਹੀਂ ਮਿਲਦੀ। ਸੱਚ ਤਾਂ ਇਹ ਹੈ ਕਿ ਉਥੇ ਬਾਕੀ ਕਥਾ ਕੀਰਤਨ ਬੇਅਰਥ ਹੋ ਕੇ ਰਹਿ ਜਾਂਦਾ ਹੈ। ਲੰਗਰ ਤੋਂ ਬਗੈਰ ਗੁਰਦਵਾਰਾ ਉਜਾੜ ਦੇ ਖੂਹ ਵਾਂਗ ਹੈ ਜਿਸਦਾ ਨਾ ਕੋਈ ਉਪਕਾਰ ਹੈ ਤੇ ਨਾ ਹੀ ਉਸਦਾ ਕੋਈ ਸੁੱਖ ਹੀ ਕਿਸੇ ਨੂੰ ਹੈ। ਆਤਮ ਗਿਆਨ ਦੀ ਪ੍ਰਾਪਤੀ ਹਿਤ ਇਹ ਜ਼ਰੂਰੀ ਹੈ ਕਿ ਉਥੇ ਉਦਰ ਪੂਰਤੀ ਲਈ ਵੀ ਸਾਧਨ ਕਾਇਮ ਹੋਣ। ਜੋ ਮਨੁੱਖ ਦੇ ਸਰੀਰ ਦੀ ਭੁੱਖ ਨਿਵਾਰਨ ਨਹੀਂ ਕਰ ਸਕਦਾ, ਉਹ ਫਿਰ ਮਾਨਸਿਕ ਦੁੱਖ ਕਿਵੇਂ ਦੂਰ ਕਰ ਸਕਦਾ ਹੈ।

ਢੱਕੀ ਸਾਹਿਬ ਦੀ ਹਰ ਗੱਲ ਹੀ ਵਿਲੱਖਣ ਸੀ ਇਥੇ ਪੇਟ ਨੂੰ ਉਤਮ ਖੁਰਾਕ ਤੇ ਮਨ ਨੂੰ ਉਤਮ ਮਾਨਸਿਕ ਖੁਰਾਕ ਸਿਮਰਨ ਤੇ ਫਿਰ ਹਰੀ ਕੀਰਤਨ ਇਹ ਦੋਵੇਂ ਹੀ ਪ੍ਰਾਪਤ ਹੁੰਦੇ ਹਨ। ਵੱਡੇ ਸੰਤ ਜੀ ਮਹਾਰਾਜ ਦਾ ਇਤਨਾ ਡਰ ਹਰ ਸੇਵਕ ਤੇ ਸਤਿਸੰਗੀਆਂ ਨੂੰ ਸੀ ਕਿ ਕਿਸੇ ਵੀ ਵੱਡੇ ਤੋਂ ਵੱਡੇ ਅਫਸਰ ਦਾ ਵੀ ਸਾਡੇ ਤੱਕਣ ਵਿਚ ਨਹੀਂ ਆਇਆ। ਚਾਰ ਚੁਫੇਰੇ ਚੁੱਪ ਦਾ ਰਾਜ ਡੇਰੇ ਅੰਦਰ ਵੈਸੇ ਹੀ ਰਹਿੰਦਾ ਸੀ ਪਰ ਜੇਕਰ ਕਦੇ ਸੰਤ ਜੀ ਮਹਾਰਾਜ ਕਦੇ ਗੁਫਾ ਤੋਂ ਬਾਹਰ ਆ ਜਾਣ ਡੇਰੇ ਦੇ ਹਰ ਪਾਸੇ ਲੋਕ ਚੁੱਪ ਚਾਪ ਆਪਣੀ ਜਗ੍ਹਾ ਖੜੇ ਹੋ ਕੇ ਪ੍ਰਨਾਮ ਕਰਨ ਨੂੰ ਤਿਆਰ ਰਹਿੰਦੇ ਸਨ, ਮਾਨੋਂ ਇਹ ਸਦੀਆਂ ਤੋਂ ਇਸ ਦੀ ਖੋਜ ਵਿਚ ਰਹੇ ਹੋਣ ਤੇ ਸਮਾਂ ਪ੍ਰਾਪਤ ਨਾ ਕਰ ਸਕੇ ਹੋਣ ਇਸ ਤਰ੍ਹਾਂ ਹਰ ਡੇਰੇ ਦਾ ਵਾਸੀ ਇਕ ਨਿਯਮ ਬੱਧਾ ਜੀਵਨ ਗੁਜ਼ਾਰਦਾ ਸੀ। ਇਹੀ ਕਾਰਨ ਸੀ ਕਿ ਹਰ ਢਿੱਲਾ ਮੱਠਾ ਤੇ ਹੋਰ ਡੇਰਿਆਂ ਦੀ ਖੁਲ੍ਹਾਂ ਅੰਦਰ ਰਿਹਾ ਹੋਇਆ ਮਨੁੱਖ ਇਥੋਂ ਰਾਤੋ ਰਾਤ ਹੀ ਭੱਜ ਜਾਂਦਾ ਸੀ। ਇਸ ਡੇਰੇ ਅੰਦਰ ਉਸ ਸਮੇਂ ਕਦੇ ਵੀ ਬਹੁਤੀ ਗਿਣਤੀ ਨਹੀਂ ਸੀ ਹੋਈ, ਹਰ ਸਮੇਂ ਗਿਣਤੀ ਮਿਣਤੀ ਦੇ ਸਾਧੂ ਹੀ ਟਿਕਦੇ ਸਨ। ਹਰ ਇਕ ਸਾਥੀ ਦਾ ਇਕ ਹੀ ਯਤਨ ਹੁੰਦਾ ਸੀ ਕਿ ਉਹ ਵੱਧ ਤੋਂ ਵੱਧ ਸਾਧਨ ਕਰੇ, ਵੱਧ ਤੋਂ ਵੱਧ ਲੰਬਾ ਸਮਾਂ ਸਮਾਧੀ ਲਗਾਵੇ, ਧਿਆਨ ਵਿਚ ਜੁੜੇ ਵੱਧ ਤੋਂ ਵੱਧ ਗਿਆਨ ਦੀ ਪ੍ਰਾਪਤੀ ਕਰੇ। ਫਿਰ ਉਹ ਮਾਣ ਵੀ ਨਹੀਂ ਕਰ ਸਕਦਾ ਸੀ ਕਿਉਂਕਿ ਦਿਲ ਸਾਹਿਬਾਂ ਦੀ ਹਾਜ਼ਰੀ ਵਿਚ ਰਹਿੰਦਾ ਸੀ, ਉਨ੍ਹਾਂ ਦੀ ਧਾਰਣਾ ਹੀ ਸਭ ਤੋਂ ਵੱਧ ਤੇ ਸਖਤ ਸੀ। ਫਿਰ ਹੋਰ ਹੰਕਾਰ ਕਰਕੇ ਕਿਸਨੂੰ ਵਿਖਾਉਣਾ ਸੀ।

ਇਹ ਇਕ ਤਰ੍ਹਾਂ ਦਾ ਸੰਤ ਜੀ ਮਹਾਰਾਜ ਦਾ ਇਕ ਵਿਦਿਆਲਾ ਸੀ ਜਿਥੇ ਸਹਿਜ ਯੋਗ ਦੇ ਮਾਰਗ ਪਰ ਤੁਰਨ ਦੀ ਪੂਰੀ ਤਰ੍ਹਾਂ ਸਾਧਨਾ ਕਰਾਈ ਜਾਂਦੀ ਸੀ। ਮੈਂ ਇਹ ਗੱਲ ਦਾਅਵੇ ਨਾਲ ਹੀ ਕਹਿ ਸਕਦਾ ਹਾਂ ਕਿ ਜਿਸ ਤਰ੍ਹਾਂ ਸਮੁੱਚੀ ਸੰਗਤ ਰਲ ਕੇ ਹਰੀ ਸਿਮਰਨ ਵਿਚ ਉਸ ਸਮੇਂ ਰਾੜੇ ਸਾਹਿਬ ਅੰਦਰ ਜੁੜਦੀ ਸੀ ਉਸਦਾ ਪ੍ਰਮਾਣ ਹੋਰ ਕਿਸੇ ਜਗ੍ਹਾ ਨਹੀਂ ਮਿਲਦਾ। ਇਕੱਲੇ ਹੀ ਹਠੀ ਤਪੀ ਬਹੁਤ ਜਗ੍ਹਾ ਮਿਲਦੇ ਹਨ। ਮਹਾਤਮਾ ਆਪ ਵੀ ਕਈ ਕਾਫੀ ਸਾਧਨਾ ਕਰਦੇ ਹਨ, ਪਰ ਸਮੁੱਚੇ ਹੀ ਸਾਰੀ ਸੰਗਤ ਨੇ ਮਿਲ ਕੇ ਟਿੱਬਿਆਂ ਪਰ ਚੌਂਕੜੀਆਂ ਮਾਰ ਕੇ ਛੇ-ਛੇ ਮਹੀਨੇ ਸਾਧਨਾ ਕਰਨਾ ਉਹ ਹਿੱਸਾ ਕੇਵਲ ਸੰਤ ਈਸ਼ਰ ਸਿੰਘ ਜੀ ਮਹਾਰਾਜ ਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦਾ ਹੀ ਹੈ। ਜੋ ਇਸ ਸਮੇਂ ਆਇਆ ਜਿਸ ਨੇ ਇਸ ਸਮੇਂ ਵਾਰਤਾਲਾਪ ਕੀਤਾ, ਜਿਸ ਨੇ ਸੰਗਤ ਵਿਚ ਬੈਠ ਕੇ ਇਕ ਵਾਰੀ ਰਸ ਮਾਣ ਲਿਆ, ਉਹ ਜੀਵਨ ਭਰ ਲਈ ਇਸ ਦਰ ਦਾ ਮੁਰੀਦ ਹੋ ਗਿਆ। ਜਦੋਂ ਵੀ ਉਹ ਸਮਾਂ ਯਾਦ ਕਰੀਦਾ ਹੈ, ਜਦੋਂ ਵੀ ਕਦੇ ਇਕਾਂਤ ਅੰਦਰ ਉਸਦੀ ਯਾਦ ਆ ਜਾਂਦੀ ਹੈ, ਆਪਣੇ ਆਪ ਹੀ ਅੱਖਾਂ ਮਿਟ ਜਾਂਦੀਆਂ ਹਨ। ਕੰਨਾਂ ਅੰਦਰ ਉਹੀ ਤੂੰਹੀ ਤੂੰਹੀ ਦੀ ਅਵਾਜ਼ ਉਸੇ ਹੀ ਤਰ੍ਹਾਂ ਆਉਣ ਲਗ ਜਾਂਦੀ ਹੈ।

ਉਹ ਰੰਗ ਰਸ ਉਹ ਵਾਹੁ ਵਾਹੁ ਦੀ ਪਾਵਨ ਧੁਨ ਉਸ ਹੀ ਤਰ੍ਹਾਂ ਸਤਿ ਸਰੂਪ ਦੀ ਰਾਹ ਪ੍ਰਗਟ ਕਰਦੀ ਹੈ। ਅਸਲ ਵਿਚ ਉਹ ਸੇਵਕ ਜੋ ਉਸ ਸਮੇਂ ਦੇ ਕੋਰਸ ਵਿਚ ਸ਼ਾਮਲ ਸਨ ਖਿੰਡ ਗਏ ਹਨ ਪਰ ਮਾਰਗ ਤੇ ਉਹ ਸਾਧਨ ਤੇ ਕਰਮ, ਉਹ ਸਾਹਵੇਂ ਹੀ ਪ੍ਰਤੱਖ ਕਰਮਯੋਗ ਇਹ ਭੁੱਲਣ ਤੇ ਅੱਖੋਂ ਓਹਲੇ ਹੋਣ ਵਾਲੀ ਗੱਲੀ ਹੀ ਨਹੀਂ ਹੈ, ਨਾ ਹੀ ਉਸ ਨੂੰ ਭੁਲਾ ਕੇ ਉਸ ਸੇਵਕ ਨੂੰ ਮਾਨਸਿਕ ਸੁੱਖ ਹੀ ਮਿਲ ਸਕਦਾ ਹੈ। ਉਸ ਦੀ ਯਾਦ ਤੇ ਚਿਤਵਣੀ ਹੀ ਸੁੱਖ ਦਾ ਕਾਰਣ ਹੈ। ਉਸ ਸਮੇਂ ਦਾ ਚਿੰਤਨ ਹੀ ਸਤਿ ਧਰਮ ਤੇ ਸਤਿ ਗਿਆਨ ਦੀ ਇਕ ਅਮਰ ਕਹਾਣੀ ਹੈ ਜੋ ਸਦਾ ਸਦਾ ਚਲਦੀ ਹੀ ਰਹੇਗੀ। ਉਹ ਯਾਦ ਹੀ ਸਾਡੀ ਆਤਮਾ ਬਣ ਗਈ ਹੈ, ਜੋ ਹਿਰਦੇ ਅੰਦਰ ਸਮਾ ਗਈ ਹੈ ਉਹ ਜੀਵਨ ਸਾਡੀ ਰਾਸ ਹੈ।

## ਢੱਕੀ ਦਾ ਤਿਆਗ

ਮੈਂ ਤਪੋਬਣ ਤੋਂ ਭੱਜ ਕੇ ਸੰਤ ਤੇਜਾ ਸਿੰਘ ਜੀ ਜੋ ਮੇਰੇ ਬਜ਼ੁਰਗਾਂ ਵਰਗੇ ਸਨ, ਮਹਾਨ ਵਿਦਵਾਨ ਤੇ ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਦੇ ਪਰਮ ਸੇਵਕ ਸਨ, ਦੇ ਹੁਕਮ ਅਨੁਸਾਰ ਕੁਝ ਸਮੇਂ ਲਈ ਤਪਿਆਣਾ ਸਾਹਿਬ ਕਨੋਆ, ਜ਼ਿਲਾ ਰਾਵਲਪਿੰਡੀ ਚਲਾ ਗਿਆ ਸਾਂ। ਇਥੋਂ ਦੇ ਸੇਵਕ ਸ੍ਰੀ ਕਲਿਆਨ ਸਿੰਘ ਜੀ ਨੇ ਸੰਤ ਤੇਜਾ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਉਹ ਅੰਗਹੀਣ ਹਨ ਤੇ ਸੇਵਾ ਨਿਭਾਹੁਣੋਂ ਅਸਰਮਥ ਹਨ। ਦੂਸਰੇ ਉਹ ਉਗਰਾਹੀ ਵੀ ਨਹੀਂ ਕਰ ਸਕਦੇ। ਸੋ ਅਸੀਂ

‘ਆਤਮ ਮਾਰਗ’, ਜਨਵਰੀ, 1999



Sri Satguru Jagjit Singh Ji eLibrary NamdhariElibrary@gmail.com

ਸੰਤ ਤੇਜਾ ਸਿੰਘ ਜੀ ਮਹਾਰਾਜ ਨਾਲ ਤਪਿਆਣੇ ਸਾਹਿਬ ਗਏ ਕੁਝ ਚਿਰ ਲੋਕਾਂ ਨੇ ਉਦਮ ਨਾ ਕੀਤਾ। ਆਖਰ ਮੈਂ ਮਰਨ ਵਰਤ ਰੱਖ ਕੇ ਉਹ ਸੇਵਾ ਅਰੰਭ ਕਰਾਉਣ ਵਿਚ ਸਫਲ ਹੋ ਗਿਆ। ਉਥੇ ਕਈ ਸਾਲ ਸੇਵਾ ਦੀ ਸੰਭਾਲ ਅੰਦਰ ਹੀ ਲੰਘ ਗਏ। ਅਸੀਂ ਜਦੋਂ ਵਾਪਸ ਹੋਏ ਤਦ ਮੈਂ ਫਿਰ ਢਕੀ ਸਾਹਿਬ ਜਾ ਕੇ ਤਪੋਬਣ ਵਾਲੀ ਫੌਜ ਅੰਦਰ ਹੀ ਪ੍ਰਵੇਸ਼ ਕਰਨਾ ਚਾਹੁੰਦਾ ਸਾਂ। ਪਰ ਮੇਰੀ ਕਿਸਮਤ ਨੂੰ ਉਹ ਪੁਰਾਣਾ ਡੇਰਾ ਸੰਤ ਜੀ ਮਹਾਰਾਜ ਛੱਡ ਕੇ ਚਲੇ ਆਏ ਸਨ। ਅਸਲ ਵਿਚ ਉਹ ਧਰਤੀ ਅਜੇ ਮਾਲਕਾਂ ਦੇ ਨਾਮ ਸੀ ਅਤੇ ਮਹਾਰਾਜ ਕਿਸੇ ਪਾਸ ਅਪੀਲ ਨਹੀਂ ਕਰਨੀ, ਕਿਸੇ ਪਾਸੋਂ ਕੁਝ ਮੰਗਣਾ ਨਹੀਂ ਇਸੇ ਗੱਲ ਪਰ ਤੁਲੇ ਰਹੇ। ਛੋਟੇ ਮਹਾਰਾਜ ਨੇ ਉਪਰਾਲਾ ਵੀ ਕੀਤਾ ਕਿ ਉਹ ਧਰਤੀ ਗੁਰੂ ਕੇ ਲੰਗਰ ਦੇ ਨਾਂ ਲਗ ਜਾਵੇ ਪਰ ਉਹ ਸਫਲ ਨਾ ਹੋ ਸਕੇ। ਫੇਰ ਇਸੇ ਹੀ ਕਾਰਨ ਉਹ ਡੇਰਾ ਛੁਟ ਗਿਆ। ਸੰਤ ਜੀ ਮਹਾਰਾਜ ਉਥੋਂ ਉਠ ਕੇ ਹਰਿਦੁਆਰ ਵਿਰਕਤ ਕੁਟੀਆ ਜਾਣਾ ਚਾਹੁੰਦੇ ਸਨ, ਇਹ ਗੱਲ ਕਟਾਰੀ ਵਾਸੀਆਂ ਨੇ ਵੀ ਸੁਣ ਲਈ ਉਹ ਭੱਜ ਕੇ ਆਏ ਤੇ ਡੇਰੇ ਦੇ ਨਾਲ ਲਗਦੀ 27 ਵਿੱਘੇ ਜ਼ਮੀਨ ਇਕ ਸੱਜਣ ਨੇ ਪੇਸ਼ ਕੀਤੀ ਜੋ ਨਾ ਚਾਹੁੰਣ ਤੇ ਵੀ ਸੰਗਤ ਦੀ ਆਗਿਆ ਤੇ ਫਿਰ ਪਿਆਰ ਤਕ ਕੇ ਸੰਤ ਜੀ ਮਹਾਰਾਜ ਤੇ ਛੋਟੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਨੇ ਇਥੇ ਹੀ ਟਿਕ ਜਾਣ ਦਾ ਵਾਇਦਾ ਦਿਤਾ। ਇਹੀ ਉਹ ਸਥਾਨ ਕਰਮਸਰ ਬਣਿਆ ਹੈ ਜਿਥੇ ਅੱਜ ਜੰਗਲ ਨੇ ਮੰਗਲ ਦਾ ਰੂਪ ਧਾਰਨ ਕਰ ਲਿਆ ਹੈ। ਇਕ ਗੱਲ ਮਸ਼ਹੂਰ ਹੈ ਕਿ ਧਰਤੀ ਸਤੀ ਹੋਈ ਹੈ ਉਹ ਉਡੀਕਦੀ ਰਹਿੰਦੀ ਹੈ ਕਦੋਂ ਕੋਈ ਕਰਮਸ਼ਾਲੀ ਮਨੁੱਖ ਆ ਕੇ ਉਸ ਜਗ੍ਹਾ ਦੇ ਤੇ ਉਸਦੀ ਗੋਦੀ ਨੂੰ ਹਰਾ ਭਰਾ ਕਰਕੇ ਉਸਨੂੰ ਧੰਨ ਤੇ ਕਰਮਵਾਨ ਬਣਾਉਂਦੇ ਹਨ। ਸੋ ਇਸ ਧਰਤੀ ਦੇ ਭਾਗ ਜੋ ਸਾਹਿਬ ਬਾਬਾ ਅਤਰ ਸਿੰਘ ਜੀ ਮਹਾਰਾਜ ਦੇ ਦਰਸ਼ਨ ਕਰ ਬੈਠੀ ਸੀ ਜਿਸ ਧਰਤੀ ਪਰ ਬਾਬਾ ਅਤਰ ਸਿੰਘ ਜੀ ਮਹਾਰਾਜ ਨੇ ਇਕ ਵਾਰੀ ਸਾਰੀ ਹੀ ਰਾਤ ਇਕ ਨਚਾਰਾਂ ਦੇ ਜਲਸੇ ਨੂੰ ਹਰੀ ਕੀਰਤਨ ਕਰਕੇ ਸੁਣਾਇਆ ਸੀ। ਫਿਰ ਇਸ ਨਗਰ ਨੇ ਉਸੇ ਹੀ ਦਿਨ ਤੋਂ ਸਦਾ ਲਈ ਜਲਸੇ ਬੰਦ ਕਰਕੇ ਇਥੇ ਹਰੀ ਕੀਰਤਨ ਜਾਰੀ ਕਰਵਾਉਣ ਦਾ ਵਾਇਦਾ ਤੇ ਪ੍ਰਣ ਕੀਤਾ ਸੀ। ਉਸੇ ਨਗਰ ਦੀਆਂ ਜੂਹਾਂ ਦੇ ਨੇੜੇ ਕਈ ਸਾਲ ਤੋਂ ਹਰੀ ਕੀਰਤਨ ਦਾ ਪ੍ਰਵਾਹ ਚਲਦਾ ਹੈ ਤੇ ਹੁਣ ਇਹ ਦਰਿਆ ਵਗਦਾ ਵਗਦਾ ਇਸੇ ਹੀ ਨਗਰ ਦੀਆਂ ਜੂਹਾਂ ਵਿਚ ਆ ਵੜਿਆ ਸੀ। ਫਿਰ ਉਹ ਵਰਦਾਨ ਵੀ ਤਾਂ ਸੱਚ ਹੋਣਾ ਸੀ ਕਿ ਇਹ ਨਗਰ ਤਾਂ ਹਰੀ ਕੀਰਤਨ ਦੇ ਪ੍ਰਵਾਹ ਹਰ ਸਮੇਂ ਸੁਣੇਗਾ ਇਥੇ ਮੇਲੇ ਲੱਗਿਆ ਕਰਨਗੇ। ਤ੍ਰਿਕਾਲਦਰਸ਼ੀ ਬਾਬਾ ਅਤਰ ਸਿੰਘ ਜੀ ਨੇ ਇਹ ਗੱਲ ਕਈ ਸਾਲ ਪਹਿਲਾਂ ਹੀ ਇਸੇ ਹੀ ਨਗਰ ਵਿਚ ਕਹੀ ਸੀ, ਜਿਥੇ ਕਿ ਅੱਜ ਹਰ ਮਹੀਨੇ ਲੋਕ ਹਜ਼ਾਰਾਂ ਹੀ ਨਹੀਂ ਸਗੋਂ ਲੱਖਾਂ ਹੀ ਹਰੀ ਕੀਰਤਨ ਸੁਣਦੇ ਹਨ ਅਤੇ ਕਈ ਕਿਸਮਤ ਵਾਲੇ ਸਿਮਰਨ ਦੀਆਂ ਦਾਤਾਂ ਪ੍ਰਾਪਤ ਕਰਕੇ ਸਤਿਸੰਗ ਕਰਕੇ ਸਤਿ ਸ਼ਬਦ ਸਤਿ ਮਾਰਗ ਦੇ ਵੀ ਧਾਰਨੀ ਬਣਦੇ ਹਨ। ਸੁਰਤ ਸ਼ਬਦ ਸਤਿਸੰਗਤ ਇਕ ਅਟੁੱਟ ਲੜੀਆਂ ਹਨ। ਜੋ ਕਿਸੇ ਵੀ ਤਰ੍ਹਾਂ ਟੁਟਦੀਆਂ ਹੀ ਨਹੀਂ ਸਨ। ਸਗੋਂ ਦਿਨੋ ਦਿਨ ਵਧਦੀਆਂ ਪੀਡੀਆਂ ਹੁੰਦੀਆਂ ਜਾਂਦੀਆਂ ਹਨ।

ਅਸੀਂ ਜ਼ਿਕਰ ਕਰ ਰਹੇ ਸਾਂ ਕਿ ਸੰਤ ਜੀ ਮਹਾਰਾਜ ਨੇ ਢੱਕੀ ਛੱਡ ਕੇ ਹੁਣ ਕਟਾਰੀ ਦੀ ਧਰਤੀ ਨੂੰ ਨਹਿਰ ਕਿਨਾਰੇ ਇਸ ਧਰਤੀ ਨੂੰ ਭਾਗ ਲਗਾਏ। ਇਸ ਸਮੇਂ ਤੋਂ ਸੰਤ ਜੀ ਮਹਾਰਾਜ ਦੀ ਚਾਲੀ ਕੁਝ ਬਦਲ ਗਈ। ਭਾਵੇਂ ਸੁਬ੍ਹਾ ਦੇ ਉਠਨੇ ਸਿਮਰਨ ਅਭਿਆਸ ਦੀ ਪਰੰਪਰਾ ਅਜੇ ਵੀ ਜਾਰੀ ਸੀ। ਪਰ ਹੁਣ ਨਗਰਾਂ ਦੀ ਬੇਨਤੀ ਮੰਨ ਕੇ ਆਪ ਕਦੇ ਕਦੇ ਕਿਧਰੇ ਨਗਰਾਂ ਵਿਚ ਵੀ ਜਾਂਦੇ ਸਨ। ਨਗਰਾਂ ਵਿਚ ਹਰੀ ਕੀਰਤਨ ਦਾ ਪ੍ਰਵਾਹ ਚਲ ਪਿਆ, ਹਰ ਕੋਈ ਇਹ ਆਸਾ ਕਰਦਾ ਸੀ ਕਿ ਕਿਸੇ ਤਰ੍ਹਾਂ ਸੰਤ ਜੀ ਮਹਾਰਾਜ ਉਨ੍ਹਾਂ ਦੇ ਨਗਰ ਜ਼ਰੂਰ ਆਉਣ। ਜਥਾ ਹਰ ਸਮੇਂ ਤਿਆਰ ਰਹਿੰਦਾ ਸੀ। ਸਵੇਰੇ ਅੰਮ੍ਰਿਤ ਵੇਲੇ ਉਠ ਕੇ ਹਰ ਰੋਜ਼ ਦੋ ਵਜੇ ਦਾ ਇਸ਼ਨਾਨ ਤੇ ਸਾਰੀ ਸੰਗਤ ਵਲੋਂ ਧਿਆਨ ਸਥਿਤ ਹੋਣਾ ਇਹ ਕਦੇ ਵੀ ਹਟਿਆ ਨਹੀਂ ਸੀ। ਲੋਕਾਂ ਪਰ ਹਰੀ ਕੀਰਤਨ ਤੇ ਇਸ ਪ੍ਰਚਾਰ ਦਾ ਕੀ ਅਸਰ ਸੀ? ਇਸ ਦਾ ਅੰਦਾਜ਼ਾ ਇਸ ਗੱਲ ਤੋਂ ਹੋ ਸਕਦਾ ਹੈ ਕਿ ਸੰਤ ਜੀ ਮਹਾਰਾਜ ਦਾ ਦੀਵਾਨ ਦੁਗਰੀ ਨਗਰ ਵਿਚ ਸੀ ਇਹ ਬਾਬਾ ਨਾਹਰ ਸਿੰਘ ਜੀ ਜੋ ਕਿ ਸੰਤ ਜੀ ਮਹਾਰਾਜ ਦੇ ਮੁਖੀ ਸੇਵਕਾਂ ਵਿਚੋਂ ਸਨ, ਦੀ ਭੈਣ ਦਾ ਨਗਰ ਸੀ। ਸੰਗਤਾਂ ਵਿਚ ਦੀਵਾਨ ਲਈ ਇਤਨੀ ਲਗਨ ਸੀ ਕਿ ਸੈਂਕੜੇ ਸਿੰਘ ਦੀਵਾਨ ਅਰੰਭ ਹੋਣ ਤੋਂ ਪਹਿਲਾਂ ਹੀ ਦੀਵਾਨ ਸਥਾਨ ਪਰ ਪੁੱਜ ਗਏ ਸਨ। ਇਸ ਦੀਵਾਨ ਦਾ ਇਕ ਵਿਲੱਖਣ ਅੰਗ ਵੀ ਸੀ। ਇਸ ਨਗਰ ਦੇ ਚੌਹੀਂ ਪਾਸੀਂ ਤੇ ਇਸ ਨਗਰ ਦੇ ਮਜ਼ਬ੍ਹੀ ਖਾਸ ਕਰ ਈਸਾਈਆਂ ਦੇ ਅਸਰ ਹੇਠ ਸਨ। ਪਿਛਲੇ ਕਈ ਸਾਲਾਂ ਅੰਦਰ ਸ਼ਾਇਦ ਇਸ ਨਗਰ ਵਿਚ ਪਹਿਲਾ ਹੀ ਸਿੰਘਾਂ ਦਾ ਦੀਵਾਨ ਸੀ। ਸੋ ਪਾਦਰੀ ਸਾਹਿਬ ਨੂੰ ਕੁਦਰਤੀ ਘਬਰਾਹਟ ਹੋਣੀ ਹੀ ਸੀ। ਉਹ ਸ਼ਹਿਰ ਲੁਧਿਆਣਾ ਤੋਂ ਜਾ ਕੇ ਆਪਣੇ ਮੁਖ ਪਾਦਰੀ ਨੂੰ ਵੀ ਲੈ ਆਇਆ ਤੇ ਇਹ ਵਿਚਾਰ ਕਰਨ ਲੱਗੇ ਕਿ ਕਿਸੇ ਤਰ੍ਹਾਂ ਈਸਾਈ ਮਤ ਵਿਰੁੱਧ ਕੋਈ ਵੀ ਵਕਤਾ ਇਥੇ ਕੋਈ ਗੱਲ ਨਾ ਕਰੇ। ਸੰਤ ਜੀ ਮਹਾਰਾਜ ਅਜੇ ਪੁੱਜੇ ਨਹੀਂ ਸਨ। ਮੈਂ ਇਸ ਜਥੇ ਨਾਲ ਜਿਨ੍ਹਾਂ ਦੀਵਾਨ ਆਰੰਭ ਕਰਨਾ ਸੀ ਉਥੇ ਹੀ ਸਾਂ। ਮੈਂ ਵੀ ਇਹ ਗੱਲ ਬਾਤ ਸੁਣੀ। ਅੰਗਰੇਜ਼ਾਂ ਦਾ ਰਾਜ ਹੋਣ ਕਾਰਨ ਸਿੰਘ ਵਿਚਾਰੇ ਕੁਝ ਡਰਦੇ ਵੀ ਸਨ ਕਿ ਮਤੇ ਇਹ ਪਾਦਰੀ ਕੋਈ ਝੂਠੀ ਸੱਚੀ ਲਗਾ ਕੇ ਡਿਪਟੀ ਕਮਿਸ਼ਨਰ ਪਾਸੋਂ ਨਗਰ ਵਿਰੁੱਧ ਕੋਈ ਬੁਰੀ ਕਾਰਵਾਈ ਹੀ ਕਰਵਾ ਦੇਵੇ। ਮੈਂ ਇਹ ਗੱਲ ਸੁਣੀ ਤਦ ਉਨ੍ਹਾਂ ਨੂੰ ਇਹ ਭਰੋਸਾ ਦਿਵਾਇਆ ਕਿ ਤੁਸੀਂ ਚਿੰਤਾ ਨਾ ਕਰੋ। ਜੇ ਕੋਈ ਪਾਦਰੀ ਵੀ ਬੋਲਣਾ ਚਾਹੇ ਤਦ ਅਸੀਂ ਉਸ ਨੂੰ ਸੁਣ ਲਵਾਂਗੇ। ਸਾਡਾ ਉਸ ਨਾਲ ਕੁਝ ਨਹੀਂ ਵਿਗੜਦਾ। ਸਗੋਂ ਸਾਨੂੰ ਖੁਲ੍ਹ ਕੇ ਗੱਲ ਕਰਨ ਦਾ ਸਮਾਂ ਮਿਲਦਾ ਹੈ। ਹੋਇਆ ਕੀ ਉਹੀ ਪਾਦਰੀ ਸਾਹਿਬ ਆਏ ਉਨ੍ਹਾਂ ਇਹ ਗੱਲਾਂ ਕਹੀਆਂ। ਖੁਦਾਵੰਦ ਯਸੂਹ ਇਸ ਧਰਤੀ ਪਰ ਮਨੁੱਖ ਦੇ ਨਜਾਤ ਦਹਿੰਦੇ ਹਨ, ਉਹ ਸਾਡੇ ਹਿਤ ਆਪਣਾ ਖੂਨ ਦੇ ਗਏ ਹਨ। ਇਸ ਲਈ ਸ਼ਾਂਤ ਵਾਯੂ ਮੰਡਲ ਅੰਦਰ ਹੀ ਰਹਿ ਕੇ ਅਸੀਂ ਸਹੀ ਧਰਮ ਦੇ ਧਾਰਨੀ ਹੋ ਸਕਦੇ ਹਾਂ। ਅਸੀਂ ਗੁਰੂ ਨਾਨਕ ਨੂੰ ਈਸਾਈ ਮਤ ਦੇ ਵੱਡੇ ਪ੍ਰਚਾਰਕ ਤੇ ਮੋਢੀ ਮੰਨਦੇ ਹਾਂ।

ਪਾਦਰੀ ਸਾਹਿਬ ਦੇ ਬਾਅਦ ਸੰਤ ਜੀ ਮਹਾਰਾਜ ਨੇ ਮੈਨੂੰ ਕੁਝ ਕਹਿਣ ਲਈ ਆਗਿਆ ਕੀਤੀ। ਸੋ ਮੈਂ ਇਸ ਤਰ੍ਹਾਂ ਕਹਿਣਾ ਅਰੰਭ ਕੀਤਾ, ਗੁਰੂ ਨਾਨਕ ਮਨੁੱਖਾਂ ਅੰਦਰ ਨਵਾਂ ਆਦਰਸ਼ ਦੇਣ ਹਿਤ ਹੀ ਇਸ ਸੰਸਾਰ ਵਿਚ ਆਏ ਸਨ। ਉਨ੍ਹਾਂ

ਮਨੁੱਖਤਾ ਤੋਂ ਬੋਝ ਉਤਾਰਨ ਦਾ ਯਤਨ ਕੀਤਾ ਕਿ ਕੋਈ ਸਤਵੇਂ ਅਕਾਸ਼ ਪਰ ਖੜ੍ਹਾ ਰੱਬ ਕਿਸੇ ਇਕ ਵਿਅਕਤੀ ਦੇ ਫੁਰਮਾਨ ਜਾਂ ਫਿਰ ਫਰਮਾਇਸ਼ ਨੂੰ ਮੰਨਦਾ ਹੈ। ਸਿੱਖੀ ਤਾਂ ਇਸ ਧਰਤੀ ਨੂੰ ਕਰਮ ਭੂਮੀ ਬਣਾਉਣਾ ਚਾਹੁੰਦੀ ਹੈ। ਉਨ੍ਹਾਂ ਦੇ ਮਤ ਅਨੁਸਾਰ ਰੱਬ ਦਾ ਅਵਤਾਰ ਜਾਂ ਫਿਰ ਪੈਗੰਬਰ ਤਾਂ ਇਕ ਮਾਤਰ ਸਾਧਨ ਹੀ ਸਨ। ਅਸਲ ਕਰਮ ਕਰਤਾ ਮਨੁੱਖ ਆਪ ਹੀ ਹੈ। ਇਸ ਗੱਲ ਦੇ ਝੂਠੇ ਪ੍ਰਚਾਰ ਹਿਤ ਸੱਚੇ ਪਾਤਸ਼ਾਹ ਮੱਕੇ ਮਦੀਨੇ ਯੇਰੋਸ਼ਲਮ ਗਏ ਹਿੰਦੂ ਤੀਰਥਾਂ ਦਾ ਮੁਕੰਮਲ ਭਰਮਣ ਕੀਤਾ ਕਿ ਦੁਨੀਆਂ ਅੰਦਰ ਮਨੁੱਖ ਮਾਤਰ ਨੂੰ ਇਹ ਪਵਿੱਤਰ ਸੰਦੇਸ਼ ਦਿਤਾ ਕਿ ਮਨੁੱਖ ਜੋ ਕਿ ਕੀਮਤਾਂ ਅੰਦਰ ਹੈ, ਉਹ ਆਪਣੇ ਹੀ ਕਰਮਾਂ ਕਰਕੇ ਇਸ ਧਰਤੀ ਤੇ ਫਿਰ ਅਗਲੇ ਲੋਕ ਅੰਦਰ ਸਤਿਕਾਰ ਨਾਲ ਜਾਵੇਗਾ। ਜਿਸਦੀ ਆਪਣੀ ਕਰਣੀ ਹੀ ਕਮਜ਼ੋਰ ਹੈ। ਉਹ ਕਦੇ ਵੀ ਮਹਾਨਤਾ ਤੇ ਉਚਤਾ ਨੂੰ ਪ੍ਰਾਪਤ ਨਹੀਂ ਕਰ ਸਕਦਾ, ਗੁਰੂ ਨਾਨਕ ਦਾ ਪ੍ਰਭੂ ਜਾਂ ਫਿਰ ਖੁਦਾ ਸਤਵੇਂ ਅਰਸ਼ ਪਰ ਨਹੀਂ ਸਗੋਂ ਇਸ ਧਰਤੀ ਤੇ ਕੁਦਰਤ ਅੰਦਰੋਂ ਹੀ ਪ੍ਰਗਟ ਹੈ –

***ਬਲਿਹਾਰੀ ਕੁਦਰਤ ਵਸਿਆ***
***ਤੇਰਾ ਅੰਤ ਨ ਜਾਈ ਲਖਿਆ।***

ਇਸ ਹੀ ਸ਼ਬਦ ਦੇ ਆਖਰ ਵਿਚ ਸਾਹਿਬ ਨੇ ਇਹ ਆਗਿਆ ਕੀਤੀ ਹੈ।

***ਜਿਨ ਕੀਤੀ ਸੋ ਪਾਰ ਪਿਆ।***

ਸੋ ਸਿੱਖੀ ਮਨੁੱਖਤਾ ਨੂੰ ਕਰਣੀ ਦੀ ਪ੍ਰਧਾਨਤਾ ਤੇ ਲੋਕ ਸੇਵਾ, ਮਨੁੱਖਤਾ ਦੀ ਉਚਤਾ ਇਸ ਸੰਸਾਰ ਵਿਚ ਭਲਾਈ ਤੇ ਸੇਵਾ ਕਰਕੇ ਲੋਕ ਤੇ ਅੰਤਰ ਆਤਮੇ ਸਵੈ ਸਰੂਪ ਵਿਚ ਲਿਵਲੀਨ ਹੋ ਕੇ ਲੋਕ ਪ੍ਰਲੋਕ ਦੋਹਾਂ ਦੇ ਸੁਧਾਰ ਦਾ ਰਸਤਾ ਦਿੰਦੀ ਹੈ, ਸਿੱਖੀ ਕਿਸੇ ਵੀ ਕਰਾਮਾਤ ਜਾਂ ਫਿਰ ਮੋਅਜਜ਼ੇ ਦੀ ਮੁਹਥਾਜ ਨਹੀਂ, ਸਿੱਖੀ ਤਾਂ ਸ਼ਬਦ ਆਧਾਰਤ ਤੇ ਸ਼ਬਦ ਰਾਹੀਂ ਨਿਰਗੁਣ ਪਾਰਬ੍ਰਹਮ ਇਕ ਮਾਤਰ ਅੱਲਾਹ ਦੀ ਉਪਾਸ਼ਕ ਹੈ। ਸੋ ਸਿੱਖੀ ਤਾਂ ਕਿਸੀ ਵੀ ਧਰਮ ਦੀ ਵਿਰੋਧਤਾ ਨਹੀਂ ਕਰਦੀ ਸਗੋਂ ਹਰ ਧਰਮ ਨੂੰ ਮੌਲਣ ਹਿਤ ਲੋਕ ਸੇਵਾ ਤੇ ਕਰਣੀ ਨੂੰ ਪ੍ਰਧਾਨਤਾ ਦਿੰਦੀ ਹੈ। ਸੋ ਜੇਕਰ ਇਹ ਤਸਲੀਮ ਕਰ ਲਿਆ ਜਾਵੇ ਤਦ ਸੱਚ ਦੀ ਪ੍ਰਾਪਤੀ, ਸੱਚ ਦੀ ਪੂਜਾ ਤੇ ਸੱਚ ਅੰਦਰ ਵਾਸ ਹੀ ਆਦਿ ਸਚ ਜੁਗਾਦਿ ਸਚਿ ਅੰਦਰ ਇਕ ਮਾਤਰ ਅਭੇਦਤਾ ਦਾ ਸਾਧਨ ਹੈ। ਮੇਰੇ ਵਿਚਾਰ ਕੋਈ ਪੌਣੇ ਘੰਟੇ ਸੁਣ ਕੇ ਪਾਦਰੀ ਸਾਹਿਬ ਉਠੇ ਤੇ ਬਾਹਰ ਨੂੰ ਚਲੇ ਗਏ ਫਿਰ ਉਨ੍ਹਾਂ ਬਾਹਰ ਖੜੋ ਕੇ ਸੰਤ ਜੀ ਮਹਾਰਾਜ ਦੇ ਮਿੱਠੇ ਰਸ ਭਰੇ ਅੰਮ੍ਰਿਤ ਤੇ ਅੰਮ੍ਰਿਤ ਬਚਨ ਸਰਵਣ ਕੀਤੇ। ਪਿਛੋਂ ਮਜ਼ੂਬੀ ਵੀਰ ਜੋ ਉਨ੍ਹਾਂ ਦੇ ਅਸਰ ਹੇਠਾਂ ਸਨ ਨੂੰ ਇਹ ਕਹਿ ਕੇ ਚਲੇ ਗਏ ਸਾਡਾ ਮੁਕਾਬਲਾ ਤਾਂ ਕਟੜ ਸਿੱਖਾਂ ਜਾਂ ਫਿਰ ਕਟਰ ਪੰਥੀ ਹਿੰਦੂਆਂ ਨਾਲ ਹੈ। ਇਹ ਜੋ ਮਨੁਖਤਾ ਦੀ ਰਾਸ ਹਨ ਤੇ ਮਨੁਖਤਾ ਨੂੰ ਏਕਮਈਤਾ ਦੇ ਸੰਦੇਸ਼ ਦੇਣਹਾਰ ਸੰਤ ਹਨ ਅਸੀਂ ਇਨ੍ਹਾਂ ਦਾ ਰਾਹ ਨਹੀਂ ਰੋਕ ਸਕਦੇ। ਨਾ ਹੀ ਅਸੀਂ ਲੋਕ ਰੁਚੀਆਂ ਨੂੰ ਇਨ੍ਹਾਂ ਵਲੋਂ ਮੋੜਨ ਲਈ ਸਮਰਥ ਹਾਂ। ਇਸੇ ਹੀ ਤਰ੍ਹਾਂ ਦੇ ਹੋਰ ਕਈ ਕੌਤਕ ਤੱਕਣ ਵਿਚ ਆਉਂਦੇ ਹਨ।

ਰਾਏਪੁਰ ਇਕ ਮਹਾਤਮਾ ਰਹਿੰਦੇ ਸਨ ਇਹ ਸੰਨਿਆਸੀ ਪਰੀ ਸਨ। ਲੋਕਾਂ ਅੰਦਰ ਇਨ੍ਹਾਂ ਦੀ ਬੜੀ ਹੀ ਪਰਚੋਂ ਸੀ। ਪਰ ਸੰਤ ਜੀ ਮਹਾਰਾਜ ਨਾਲ ਵਾਰਤਾਲਾਪ ਪਿਛੋਂ ਉਹ ਬਜ਼ੁਰਗ ਮਹਾਤਮਾ ਇਤਨੇ ਮੁਤਾਸਰ ਹੋਏ ਕਿ ਆਪਣੇ ਸੇਵਕਾਂ ਨੂੰ ਕਹਿਣ ਲੱਗੇ, "ਭਾਈ! ਅਸੀਂ ਚਾਰ ਅੱਖਰਾਂ ਦੇ ਪੜ੍ਹਨ ਨੂੰ ਬ੍ਰਹਮ ਵਿਦਿਆ ਦਾ ਨਾਮ ਦਿੰਦੇ ਹਾਂ, ਪਰ ਅਸਲ ਬ੍ਰਹਮ ਵਿਦਿਆ ਉਹ ਹੈ ਜੋ ਕਿ ਕੋਈ ਅਭਿਆਸ ਦੇ ਸ਼ਬਦ ਸੁਰਤ ਦੀਆਂ ਮਹਾਨ ਮੰਜ਼ਲਾਂ ਤਹਿ ਕਰਕੇ ਆਪਣੇ ਆਤਮ, ਬ੍ਰਹਮ, ਨਿਜ ਸਰੂਪ ਨੂੰ ਸਾਹਮਣੇ ਹਥ ਪਰ ਧਰੇ ਆਵਲੇ ਵਾਂਗ ਪ੍ਰਤੱਖ ਤਕਦਾ ਹੈ, ਅੱਖਰੀ ਗਿਆਨ ਦਾ ਕਰਤਾ ਸਦਾ ਹੀ ਪ੍ਰੀਖਿਆ ਸਮੇਂ ਭਾਂਜ ਖਾ ਜਾਏਗਾ ਪਰ ਪ੍ਰਤੱਖ ਤੇ ਜੋਤ ਰੂਪ ਵਿਚ ਜੁੜੇ ਹੋਏ ਮਹਾਂਪੁਰਖ ਜੋ ਸਤਿ ਸ਼ਬਦ ਦੀ ਉਪਾਸ਼ਨਾ ਕਰਦੇ ਹੋਏ ਉਸੇ ਹੀ ਰੂਪ ਵਿਚ ਅਭੇਦ ਹੋ ਗਏ ਹਨ ਉਹ ਹਰ ਪ੍ਰੀਖਿਆ ਸਮੇਂ ਸਰਲਤਾ ਸਹਿਤ ਅਗਾਂਹ ਲੰਘ ਜਾਂਦੇ ਹਨ। ਅਸਲ ਵਿਚ ਕੋਈ ਵੀ ਗਿਆਨ ਜੋ ਕੇਵਲ ਅੱਖਰਾਂ ਪਰ ਹੀ ਨਿਰਭਰ ਹੈ ਉਹ ਸਫਲਤਾ ਨੂੰ ਪ੍ਰਾਪਤ ਕਰ ਹੀ ਨਹੀਂ ਸਕਦਾ ਕਿਉਂਕਿ ਪ੍ਰਪੱਕਤਾ, ਜਿਹੜਾ ਹੀ ਗਿਆਨ ਦੀ ਮੁਢਲੀਆਂ ਗੱਲਾਂ ਹਨ ਜੋ ਕਿ ਕਰਣੀ ਦੇ ਥੋਥੇ ਮਨੁੱਖ ਇਸੇ ਹੀ ਸਥਾਨ ਪਰ ਆ ਕੇ ਹਾਰ ਜਾਂਦੇ ਹਨ, ਸੋ ਸਤਿ ਦੀ ਪੂਜਾ ਤੇ ਸਤਿ ਸ਼ਬਦ ਦੇ ਸਾਧਨ ਜਾਨਣ ਹਿਤ ਸੰਤ ਈਸ਼ਰ ਸਿੰਘ ਹੀ ਪ੍ਰਮਾਣ ਰੂਪ ਹਨ।

ਇਸੇ ਹੀ ਤਰ੍ਹਾਂ ਸੰਤ ਬਾਬਾ ਬਿਸ਼ਨ ਸਿੰਘ ਜੀ ਮਹਾਰਾਜ ਕਾਜਲੇ ਵੀ ਆਮ ਤੌਰ ਤੇ ਦਰਸ਼ਨ ਮੇਲੇ ਹਿਤ ਆ ਜਾਂਦੇ ਸਨ। ਸੰਤ ਈਸ਼ਰ ਸਿੰਘ ਜੀ ਮਹਾਰਾਜ ਉਨ੍ਹਾਂ ਦਾ ਪੂਰਨ ਸਤਿਕਾਰ ਕਰਦੇ ਸਨ। ਸੰਤ ਬਿਸ਼ਨ ਸਿੰਘ ਜੀ ਮਹਾਰਾਜ ਸਮਝਦੇ ਸਨ ਕਿ ਵਿਹਲੜ ਤੇ ਫੋਕਾ ਤਮਾਸ਼ਬੀਨ ਸਾਧ ਕਦੇ ਵੀ ਰਾੜੇ ਸਾਹਿਬ ਨਹੀਂ ਰਹਿ ਸਕਦਾ। ਉਹ ਜਾਂ ਤਾਂ ਅਭਿਆਸੀ ਹੋਵੇ ਤੇ ਜਾਂ ਫਿਰ ਉਹ ਕਹੀ ਦੀ ਤਨੋਂ ਮਨੋਂ ਸੇਵਾ ਕਰੇ। ਲੰਗਰ ਅੰਦਰ ਸਮਦ੍ਰਿਸ਼ਟ ਹੋ ਕੇ ਸੇਵਾ ਕਰਨ ਦਾ ਹੀ ਉਤਮ ਦਰਜਾ ਪ੍ਰਾਪਤ ਵੀ ਕਰ ਸਕਦਾ ਹੈ। ਉਹ ਆਪਣੇ ਸਾਥੀਆਂ ਨੂੰ ਕਿਹਾ ਕਰਦੇ ਸਨ, ਭਾਈ ਇਸੇ ਡੇਰੇ ਤੋਂ ਬਹੁਤ ਕੁਝ ਸਿਖਿਆ ਲਈ ਜਾ ਸਕਦੀ ਹੈ। ਲੰਗਰ ਦਾ ਸਤਿਕਾਰ ਤੇ ਲੰਗਰ ਦੀ ਪਵਿੱਤਰਤਾ ਫਿਰ ਹੋ ਸਕੇ ਜੋ ਚੰਗੇ ਤੋਂ ਚੰਗਾ ਪ੍ਰਸਾਦਿ ਸੰਗਤ ਵਿਚ ਵੰਡਦਾ ਹੈ ਇਹ ਰੀਤ ਸਵਾਏ ਬਾਬਾ ਕਰਮ ਸਿੰਘ ਜੀ ਹੋਤੀ ਦੇ ਡੇਰਿਆਂ ਦੇ ਹੋਰ ਕਿਸੇ ਜਗ੍ਹਾ ਨਹੀਂ ਹੈ। ਸੰਤ ਅਤਰ ਸਿੰਘ ਜੀ ਮਕਾਨਾਂ ਦੀ ਉਸਾਰੀ ਸਰੋਵਰਾਂ ਦੀ ਸੇਵਾ ਤੇ ਕਹੀ ਟੋਕਰੀ ਪਰ ਜ਼ੋਰ ਦਿੰਦੇ ਸਨ। ਤਦ ਸਿਮਰਨ ਸਹਿਤ ਲੰਗਰ ਦੀ ਉਚਤਾ ਨੂੰ ਸੰਤ ਅਤਰ ਸਿੰਘ ਜੀ ਰੇਰੂ ਸਾਹਿਬ ਨੇ ਬਹਾਲ ਕੀਤਾ ਹੈ। ਸੋ ਇਹ ਦੋਵੇਂ ਗੁਣ ਇਕੋ ਜਗ੍ਹਾ ਸੰਤ ਈਸ਼ਰ ਸਿੰਘ ਜੀ ਨੇ ਕਰ ਦਿਤੇ ਹਨ। ਇਥੇ ਕੀਰਤਨ ਸਿਮਰਨ ਤੇ ਟੋਕਰੀ ਦੀ ਸੇਵਾ ਲੰਗਰ ਦੀ ਸੇਵਾ ਇਕੋ ਜਗ੍ਹਾ ਸਭੋ ਕੁਝ ਹੀ ਇਕੱਠਾ ਹੈ।

L L L L L L L


**For more information**

**please visit us on internet at :-**

**http://www.atammarg.org**

**&**

**http://www.atammarg.com**

# ਕੁਝ ਵਿਸ਼ੇਸ਼ ਨਾਵਾਂ ਥਾਵਾਂ ਦੀ ਜਾਣਕਾਰੀ

**ਐਨਸਾਈਕਲੋਪੀਡੀਆ ਔਫ ਸਿਖਿਜ਼ਮ ਵਿਚੋਂ ਕੁਝ ਇੰਦਰਾਜ**

**ਅਹਿਮਦੀਆ ਲਹਿਰ** – ਇਹ ਲਹਿਰ ਉਨੀਂਵੀ ਸਦੀ ਦੇ ਅਖੀਰ ਵਿਚ ਇਕ ਸੁਧਾਰ ਸ਼ਹਿਰ ਵਜੋਂ ਸ਼ੁਰੂ ਹੋਈ ਜਿਸ ਨਾਲ ਇਸਲਾਮ ਨੂੰ ਮੁਢ ਤੋਂ ਜਾਗ ਰੂਪ ਕਰਨਾ ਸੀ। ਇਹ ਲਹਿਰ ਗੁਰਦਾਸ ਪੁਰ ਦੇ ਕਾਦੀਆਂ ਪਿੰਡ ਵਿਚ ਸ਼ੁਰੂ ਹੋਈ। ਮਿਰਜ਼ਾ ਗੁਲਾਮ ਅਹਿਮਦ ਜੋ ਕਿ ਕਾਦੀਆਂ ਪਿੰਡ ਦੇ ਮੁਖੀ ਦੇ ਪੁਤਰ ਸਨ, ਉਨ੍ਹਾਂ ਨੇ ਬਹੁਤ ਅਨੁਭਵ ਤੋਂ ਬਾਅਦ ਪ੍ਰਚਾਰ ਸ਼ੁਰੂ ਕੀਤਾ ਤੇ ਬਹੁਤ ਲੋਕੀ ਉਨ੍ਹਾਂ ਦੇ ਨਾਲ ਮਿਲ ਗਏ। ਉਨ੍ਹਾਂ ਦੀ ਸਾਰੀ ਸਿਖਿਆ ਭਾਵੇਂ ਪਰੰਪਰਾ ਅਨੁਸਾਰ ਹੀ ਹੋਈ ਸੀ ਉਨ੍ਹਾਂ ਨੇ ਕੁਰਾਨ ਤੇ ਹਦੀਸ ਦਾ ਪੂਰਾ ਪੂਰਾ ਗਿਆਨ ਪ੍ਰਾਪਤ ਕੀਤਾ ਸੀ। ਅਹਿਦ ਨੂੰ ਉਸ ਦੇ ਪਿਤਾ ਨੇ ਪਠਾਨਕੋਟ ਇਕ ਵਕੀਲ ਕੋਲ ਵਕਾਲਤ ਸਿਖਣ ਲਈ ਭੇਜਿਆ ਸੀ। ਉਹ ਆਪਣੇ ਕੰਮ ਵਿਚ ਸਫਲਤਾ ਪ੍ਰਾਪਤ ਨਾ ਕਰ ਸਕੇ ਤੇ ਉਥੇ ਉਨ੍ਹਾਂ ਦਾ ਮਿਲਾਪ ਈਸਾਈ ਮਿਸ਼ਨਰੀਆਂ ਨਾਲ ਹੋ ਗਿਆ ਤੇ ਉਨ੍ਹਾਂ ਦਾ ਇਹ ਵਿਸ਼ਵਾਸ਼ ਪੱਕਾ ਹੋ ਗਿਆ ਕਿ ਈਸਾਈ ਮਜ਼ਹਬ ਤੋਂ ਇਸਲਾਮ ਨੂੰ ਬਹੁਤ ਖਤਰਾ ਹੈ। ਜਦੋਂ 1877 ਵਿਚ ਪੰਜਾਬ ਵਿਚ ਆਰੀਆ ਸਮਾਜ ਦੀ ਲਹਿਰ ਸ਼ੁਰੂ ਹੋਈ, ਗੁਲਾਮ ਅਹਿਮਦ ਨੂੰ ਲੱਗਾ ਕਿ ਹਿੰਦੂ ਖਾੜਕੂਆਂ ਦੇ ਪੁਨਰ ਜਨਮ ਤੋਂ ਵੀ ਇਸਲਾਮ ਨੂੰ ਖਤਰਾ ਹੈ।

ਇਸਲਾਮ ਵਿਚ ਆਪਣੀ ਸ਼ਰਧਾ ਰਖਦੇ ਹੋਏ ਤੇ ਆਪਣੇ ਅਨੁਭਵ ਦੇ ਅਧਾਰ ਤੇ, ਈਸਾਈ ਮੱਤ ਤੇ ਹਿੰਦੂ ਮਤ ਤੋਂ ਖਤਰਾ ਮਹਿਸੂਸ ਕਰਦੇ ਹੋਏ ਮਿਰਜ਼ਾ ਗੁਲਾਮ ਅਹਿਮਦ ਨੇ ਚਾਲੀ ਸਾਲ ਦੀ ਆਯੂ ਵਿਚ 1880 ਵਿਚ ਉਨ੍ਹਾਂ ਨੇ ਇਕ ਪੁਸਤਕ ਲਿਖਣੀ ਸ਼ੁਰੂ ਕੀਤੀ ਜਿਹੜੀ ਚਾਰ ਜਿਲਦਾਂ ਵਿਚ ਲਿਖੀ ਗਈ। ਬਰਾਹੀਨ-ਏ-ਅਹਿਮਦੀਆਂ ਉਸ ਦਾ ਨਾਂ ਸੀ, ਉਸ ਪੁਸਤਕ ਵਿਚ ਉਨ੍ਹਾਂ ਨੇ ਹਿੰਦੂਆਂ ਦਾ ਇਹ ਕਹਿਣਾ ਗਲਤ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਕਿ ਹਿੰਦੂ ਮੁਸਲਮਾਨਾਂ ਤੋਂ ਉਚੇ ਹਨ। 1889 ਵਿਚ ਉਨ੍ਹਾਂ ਨੇ ਆਪਣੇ ਸਾਥੀਆਂ ਨੂੰ ਕਿਹਾ ਕਿ ਉਹ ਆਪਣੀ ਵਫਾਦਾਰੀ ਉਨ੍ਹਾਂ ਨੂੰ ਪੂਰੀ ਤਰ੍ਹਾਂ ਦੇਣ। ਇਹ ਵਫਾਦਾਰੀ ਕੋਈ ਸੂਫੀਆਂ ਵਾਲੀ ਵਫਾਦਾਰੀ ਨਹੀਂ ਸੀ। ਇਹ ਵਫਾਦਾਰੀ ਵਧੇਰੇ ਕਰਕੇ ਪਰੰਪਰਾਗਤ ਖਿਲਾਫਤ ਦੀ ਤਰ੍ਹਾਂ ਹੀ ਸੀ।

1891 ਵਿਚ ਗੁਲਾਮ ਅਹਿਮਦ ਆਪਣੇ ਆਪ ਨੂੰ ਮੁਸਲਮਾਨਾਂ ਦਾ ਮਸੀਹ ਮਾਊਦ ਤੇ 'ਮਹਿਦੀ' ਕਹਾਉਣ ਲਗ ਪਿਆ। ਮਸੀਹਾ ਮਾਊਦ ਕਹਾਉਣ ਨਾਲ ਮੁਸਲਮਾਨ ਉਲੇਮਾ ਬਹੁਤ ਹੀ ਗੁੱਸੇ ਵਿਚ ਆ ਗਏ ਤੇ ਮੁਸਲਮਾਨਾਂ ਦਾ ਮਾਹੀਦਾ ਕਹਾਉਣਾ ਵੀ ਉਨ੍ਹਾਂ ਨੂੰ ਬੁਰਾ ਲੱਗਾ। ਇਸਲਾਮ ਵਿਚ ਮਹਿਦੀ ਤੋਂ ਭਾਵ ਈਸਾ ਜੀ ਤੋਂ ਹੀ ਹੁੰਦਾ ਹੈ, ਤੇ ਉਹ ਇਹ ਸਮਝਦੇ ਹਨ ਜੇ ਅੰਤ ਵਿਚ ਜਦੋਂ ਪ੍ਰਮਾਤਮਾ ਦਾ ਰਾਜ ਹੋਵੇਗਾ, ਪ੍ਰਮਾਤਮਾ ਧਰਤੀ ਤੇ ਆਵੇਗਾ ਤਾਂ ਉਸ ਦੀ ਹਕੂਮਤ ਹੋਵੇਗੀ। ਅਹਿਮਦ ਦਾ ਇਹ ਕਹਿਣਾ ਕਿ ਉਹ ਮਹਿਦੀ ਹੈ ਇਸ ਸਿਧਾਂਤ ਤੇ ਨਿਰਭਰ ਸੀ ਕਿ ਉਹ ਈਸਾ ਜੀ ਦਾ ਵਾਰਸ ਹੈ। ਇਸ ਗੱਲ ਨੂੰ ਪੂਰਾ ਸਾਬਤ ਕਰਨ ਲਈ ਕਿ ਈਸਾ ਜੀ ਸੂਲੀ ਤੇ ਚੜ੍ਹਾਏ ਜਾਣ ਪਿਛੋਂ ਸਵਰਗ ਪਧਾਰ ਗਏ ਸਨ ਜਿਵੇਂ ਕਿ ਇਸਲਾਮ ਵਿਚ ਕਿਹਾ ਜਾਂਦਾ ਹੈ, ਜਦੋਂ ਉਨ੍ਹਾਂ ਨੂੰ ਸੂਲੀ ਤੋਂ ਉਤਾਰਿਆ ਗਿਆ ਉਨ੍ਹਾਂ ਦੇ ਜ਼ਖਮਾਂ ਨੂੰ ਬਹੁਤ ਅੱਛੀ ਮਲ੍ਹਮ ਲਾ ਕੇ ਨਰੋਆ ਕੀਤਾ ਗਿਆ ਉਸ ਉਪਰਾਂਤ ਉਹ ਅਲੋਪ ਹੋ ਗਏ ਤੇ ਪੂਰਬ ਵਿਚ ਘੁੰਮਦੇ ਹੋਏ ਕਸ਼ਮੀਰ ਪੁਜੇ। ਉਥੇ ਉਨ੍ਹਾਂ ਨੇ ਇਜ਼ਰਾਈਲ ਦੇ ਕੁੰਬਿਆਂ ਨੂੰ ਮਿਲੇ ਅਤੇ ਉਹ 120 ਸਾਲ ਜੀਵਤ ਰਹੇ। ਗੁਲਾਮ ਮੁਹੰਮਦ ਨੇ ਆਪਣੀ ਕਿਤਾਬ 'ਮਸੀਹਾ ਹਿੰਦੁਸਤਾਨ ਮੇ' ਲਿਖਿਆ ਹੈ ਕਿ ਉਸ ਨੇ ਈਸਾ ਜੀ ਦੀ ਕਬਰ ਖਾਨ ਯਾਰ ਗਲੀ ਸ੍ਰੀ ਨਗਰ ਵਿਚ ਦੇਖੀ ਹੈ।

ਇਹ ਸਾਬਤ ਕਰਕੇ ਕਿ ਈਸਾ ਜੀ ਨੇ ਇਕ ਸੁਭਾਵਕ ਤੌਰ ਤੇ ਨਿਯਮ ਵਿਚ ਰਹਿ ਕੇ ਸਰੀਰ ਛੱਡਿਆ ਹੈ, ਗੁਲਾਮ ਅਹਿਮਦ ਨੇ ਆਪਣੇ ਆਪ ਨੂੰ ਮੁਸਲਮਾਨਾਂ ਦਾ ਮਸੀਹਾ ਥਾਪ ਲਿਆ। ਅਹਿਮਦ ਨੇ ਪੰਜਾਬੀ ਵਿਚ ਪ੍ਰਚਾਰ ਕਰਕੇ ਉਰਦੂ ਤੇ ਅਰਬੀ ਵਿਚ ਲਿਖ ਕੇ ਆਪਣੇ ਹਜ਼ਾਰਾਂ ਹੀ ਚੇਲੇ ਬਣਾ ਲਏ। 1891 ਵਿਚ ਪਹਿਲਾ ਅਹਿਮਦੀਆ ਜਲਸਾ ਕਾਦੀਆਂ ਵਿਚ ਕੀਤਾ ਗਿਆ ਉਸ ਪਿਛੋਂ ਹਰ ਸਾਲ ਦਿਸੰਬਰ ਦੇ ਅਖੀਰ ਵਿਚ ਇਹ ਜਲਸਾ ਕੀਤਾ ਜਾਂਦਾ ਹੈ। ਪਾਕਿਸਤਾਨ ਬਣਨ ਉਪਰੰਤ ਇਹ ਇਕੱਠ ਰਬਵਾਹ ਦੇ ਨੇੜੇ ਚਨੌਟ ਪੱਛਮੀ ਪਾਕਿਸਤਾਨ ਵਿਚ ਹੈ, ਉਥੇ ਵੀ ਲਗਦਾ ਹੈ।

ਅਹਿਮਦ ਦੇ ਇਸ ਐਲਾਨ ਨੇ ਕਿ ਉਹ ਮਸੀਹਾ ਹੈ ਅਤੇ ਜੋ ਵੀ ਉਸ ਨੇ ਮੁਸਲਮਾਨਾਂ ਅਤੇ ਹਿੰਦੂਆਂ ਦੇ ਖਿਲਾਫ ਕਿਹਾ ਪਹਿਲਾਂ ਤਾਂ ਮੁਸਲਮਾਨਾਂ ਨੇ ਉਸ ਨੂੰ ਸਰਾਹਿਆ, ਪਿਛੋਂ ਉਸ ਦੇ ਮਸੀਹਾ ਹੋਣ ਦੇ ਜਿਹਾਦ ਕਰਨ ਤੇ ਦੋਨੋਂ ਸ਼ੀਹਾ ਤੇ ਸੁੰਨੀ ਉਸ ਦੇ ਬਰਖਲਾਫ ਹੋ ਗਏ। ਜਾਇਦਾਦ ਤੇ ਉਸ ਦੇ ਹੱਕ ਨੂੰ ਚਣੌਤੀ ਦਿਤੀ ਗਈ, ਉਸ ਨੇ ਫੇਰ ਇਹ ਕਿਹਾ ਕਿ ਉਸ ਦੇ ਦੁਸ਼ਮਨ ਬਰਬਾਦ ਹੋ ਜਾਣਗੇ। ਜਦੋਂ 1897 ਵਿਚ ਪੰਡਤ ਲੇਖ ਰਾਮ ਜੋ ਆਰੀਆ ਸਮਾਜ ਦੇ ਖਾੜਕੂ ਮੰਨੇ ਜਾਂਦੇ ਸਨ ਉਨ੍ਹਾਂ ਦਾ ਕਤਲ ਹੋ ਗਿਆ। ਇਸ ਘਟਨਾ ਤੋਂ ਦੋ ਸਾਲ ਪਹਿਲਾਂ ਇਸ ਘਟਨਾ ਬਾਰੇ ਗੁਲਾਮ ਅਹਿਮਦ ਨੇ ਦਸ ਦਿਤਾ ਸੀ। ਇਸ ਗੱਲ ਨੇ ਲਾਹੌਰ ਵਿਚ ਇਕ ਵਾਦ ਵਿਵਾਦ ਪੈਦਾ ਕਰ ਦਿਤਾ।

ਮਿਰਜ਼ਾ ਗੁਲਾਮ ਅਹਿਮਦ ਦੀ ਸਿਖਾਂ ਨਾਲ ਪਹਿਲੀ ਗੱਲ ਬਾਤ 1895 ਵਿਚ ਹੋਈ ਜਦੋਂ ਆਰੀਆ ਸਮਾਜ ਨਾਲ ਉਨ੍ਹਾਂ ਦਾ ਵਾਦ ਵਿਵਾਦ ਪੂਰੇ ਜ਼ੋਰ ਨਾਲ ਚਲ ਰਿਹਾ ਸੀ। ਸਵਾਮੀ ਦਿਆਨੰਦ ਰਚਿਤ ਸਤਿਆਰਥ ਪ੍ਰਕਾਸ਼ ਪੜ੍ਹ ਕੇ, ਜਿਸ ਵਿਚ ਉਨ੍ਹਾਂ ਨੇ ਹਰੇਕ ਮਜ਼ਹਬ ਨੂੰ ਨਿੰਦਿਆ ਸੀ, ਸਿੱਖ ਮਜ਼ਹਬ ਨੂੰ ਬੁਰਾ ਕਿਹਾ ਸੀ, ਭਾਵੇਂ ਉਸ ਦੇ ਜਵਾਬ ਵਿਚ ਕਿਸੇ ਸਿੱਖ ਨੇ ਵੀ ਕੋਈ ਜਵਾਬ ਨਹੀਂ ਸੀ ਦਿਤਾ। ਮਿਰਜ਼ਾ ਅਹਿਮਦ ਨੇ ਸੋਚਿਆ ਕਿ ਉਹ ਹੀ ਸਿੱਖਾਂ ਵਲੋਂ ਕਿਉਂ ਨਾ ਇਸ ਦਾ ਜਵਾਬ ਦੇਣ ਤੇ ਗੁਰੂ ਨਾਨਕ ਦੀ ਤੇ ਉਨ੍ਹਾਂ ਦੇ ਚਲਾਏ ਪੰਥ ਦੀ ਰੱਖਿਆ ਕਰਨ। ਅਹਿਮਦ ਦੀ ਜੀਵਨੀ ਦੇ ਲੇਖਕ ਅਬਦੁਲ

(ਬਾਕੀ ਪੰਨਾ 64 ਤੇ)

# ਸਿਹਤ ਵਿਗਿਆਨ

## ਮੇਹਦੇ ਦੀ ਕਮਜ਼ੋਰੀ

ਲੌਂਗ 3 ਤੋਲੇ, ਅਰਕ ਗੁਲਾਬ ਵਧੀਆ ਇਕ ਬੋਤਲ ਵਿਚ ਪਾ ਕੇ 40 ਦਿਨ ਧੁੱਪ ਵਿਚ ਰੱਖੋ, ਫੇਰ ਸਾਫ ਕਰ ਲਵੋ ਮਸਤਗੀ 3 ਮਾਸੇ, ਮਿਸਰੀ 3 ਮਾਸੇ ਬਰੀਕ ਕਰਕੇ ਖਾ ਲਵੋ, ਉਪਰੋਂ 3 ਤੋਂ 7 ਤੋਲੇ ਤਕ ਅਰਕ ਪੀ ਲਵੋ। ਮੇਹਦੇ ਨੂੰ ਤਾਕਤ ਦੇਵੇਗਾ।

2. ਇਕ ਬੜੇ ਸੇਬ ਵਿਚ ਲੌਂਗ 1 ਤੋਲਾ ਚਭੋ ਕੇ ਛਾਵੇਂ ਰੱਖ ਦੇਵੋ। ਜਦੋਂ ਸੇਬ ਸੁੱਕ ਜਾਵੇ ਤਾਂ ਲੌਂਗ ਕੱਢ ਲਵੋ। ਦੋ ਦੋ ਲੌਂਗ ਰੋਜ਼ ਖਿਲਾਵੋ।

3. ਅਜਵੈਣ ਨੂੰ ਕਾਗਜ਼ੀ ਨਿੰਬੂ ਦੇ ਪਾਣੀ ਵਿਚ ਭਿਉਂ ਕੇ ਸੁਕਾ ਲਵੋ ਇਸੇ ਤਰ੍ਹਾਂ ਸੱਤ ਵਾਰ ਕਰੋ, 2 ਮਾਸੇ ਰੋਜ਼ ਦੇਵੋ।

4. ਮਸਤਗੀ ਤਿੰਨ ਮਾਸੇ, ਸ਼ਹਿਦ ਵਿਚ ਮਿਲਾ ਕੇ ਚਟਾਵੋ, ਪੇਟ ਫੁਲਣ ਲਈ ਗੁਣਕਾਰੀ ਹੈ।

## ਹਿੜਕੀ

1. ਦਾਲਚੀਨੀ 4 ਮਾਸੇ, ਮਸਤਗੀ ਰੂਮੀ 4 ਮਾਸੇ, ਪਾਣੀ 12 ਤੋਲੇ ਵਿਚ ਉਬਾਲੋ ਤੇ ਪੁਣ ਕੇ ਪਿਲਾਵੋ।

2. ਕਲੌਂਜੀ 3 ਮਾਸੇ ਬਰੀਕ ਪੀਹ ਕੇ 1 ਤੋਲਾ ਮੱਖਣ ਵਿਚ ਦੇਵੋ।

3. ਲੂਣ ਪਾਣੀ ਵਿਚ ਮਿਲਾ ਕੇ ਨਸਵਾਰ ਲਵੋ।

4. ਬੱਕਰੀ ਦਾ ਦੁੱਧ ਕਾੜ੍ਹ ਕੇ ਸੁੰਢ ਪਾ ਕੇ ਪਿਲਾਵੋ।

5. ਮੁਲੱਠੀ ਦਾ ਆਟਾ ਸ਼ਹਿਦ ਵਿਚ ਮਿਲਾ ਕੇ ਸੁੰਘੋ।

## ਕੈ ਉਲਟੀ

1. ਗੇਰੀ ਲਾਲ ਨੂੰ ਗਰਮ ਕਰਕੇ ਕਰਕ ਵਿਚ ਤਿੰਨ ਵਾਰ ਬੁਝਾਵੋ। ਲੋੜ ਵੇਲੇ 1 ਮਾਸਾ ਦੇਵੋ।

2. ਕਾਲੀ ਮਿਰਚ 5 ਤੋਲੇ, ਤੇਜ਼ਾਬ ਗੰਧਕ 5 ਤੋਲੇ ਵਿਚ ਪਾ ਕੇ 24 ਘੰਟੇ ਬਾਅਦ ਮਿਰਚਾਂ ਕੱਢ ਕੇ ਧੋ ਲਵੋ। ਲੋੜ ਵੇਲੇ 2 ਤੋਂ 8 ਮਿਰਚਾਂ ਸਬੂਤ ਹੀ ਨਿਗਲ ਲਵੋ।

3. ਕੱਚੀ ਹਲਦੀ ਘਿਓ ਵਿਚ ਭੁੰਨ ਕੇ ਖਿਲਾਉਣ ਨਾਲ ਕੈ ਨਾਲ ਖੂਨ ਆਉਣਾ ਬੰਦ ਹੋ ਜਾਵੇਗਾ।

## ਹੈਜਾ ਡਾਕੀ

1. ਮਸਗਤੀ ਰੂਮੀ ਇਕ ਤੋਲਾ ਅਰਕ ਗੁਲਾਬ ਇਕ ਬੋਤਲ ਵਿਚ ਮਿਲਾ ਰੱਖੋ। ਇਕ ਇਕ ਛਟਾਂਕ ਪਿਲਾਵੋ।

2. ਪੁਠਕੰਡੇ ਦੀ ਜੜ੍ਹ 6 ਮਾਸੇ ਪਾਣੀ ਵਿਚ ਘੋਟ ਕੇ ਪਿਲਾਵੋ।

3. ਕਰੇਲੇ ਦਾ ਪਾਣੀ 6 ਮਾਸੇ, ਤੇਲ ਤਿਲਾ ਦਾ 6 ਮਾਸੇ ਮਿਲਾ ਕੇ ਪਿਲਾਵੇ।

4. ਬਿਲਗਿਰੀ ਤੇ ਸੁੰਢ ਕਾੜ੍ਹ ਕੇ ਪਿਲਾਵੋ।

5. ਛੋਟੀ ਇਲੈਚੀ ਦਾ ਛਿਲਕਾ 4 ਤੋਲੇ 1 ਸੇਰ ਪਾਣੀ ਵਿਚ ਪਕਾਵੋ ਤਿੰਨ ਪਾਓ ਰਹਿਣ ਤੇ ਲਾਹ ਲਵੋ। ਦੋ ਦੋ ਤੋਲੇ ਪਿਲਾਉਂਦੇ ਰਹੋ।

## ਦਰਦ ਜਿਗਰ

1. ਖਸਖਸ 2 ਤੋਲੇ, ਅਰਕ ਗੁਲਾਬ 10 ਛਟਾਂਕ ਵਿਚ ਪਕਾਵੋ ਤੇ ਕੋਸੇ ਗਰਮ ਦੀ ਟਕੋਰ ਕਰੋ।

2. ਸਤ ਅਜਵੈਣ 1 ਮਾਸਾ, ਸਤ ਪੂਦਨਾ 1 ਮਾਸਾ, ਮੁਸ਼ਕ ਕਾਫੂਭ 1 ਮਾਸਾ ਸ਼ੀਸ਼ੀ ਵਿਚ ਬੰਦ ਕਰਕੇ ਧੁੱਪੇ ਰੱਖ ਦੇਵੋ, ਤੇਲ ਹੋ ਜਾਵੇਗਾ। ਇਸ ਦੀਆਂ ਦੋ ਤਿੰਨ ਬੂੰਦਾਂ ਅਰਕ ਸੌਂਫ ਜਾਂ ਗਰਮ ਪਾਣੀ ਵਿਚ ਮਿਲਾ ਕੇ ਪਿਲਾਵੋ।

3. ਸਤਿਆਰਾ, ਸਪਾਰੀ, ਫੁਲ ਗੁਲਾਬ, ਕਾਫੂਰ, ਸੰਦਲ, ਚਿੱਟੀ ਸੰਦਲ ਲਾਲ ਹਰ ਇਕ ਤਿੰਨ-ਤਿੰਨ ਮਾਸੇ, ਆਟਾ ਜੌਂ 6 ਮਾਸੇ, ਪੀਹ ਕੇ ਲੇਪ ਕਰੋ।

## ਜਿਗਰ ਦੀ ਕਮਜ਼ੋਰੀ

1. ਭਧੀਆ ਲੋਹੇ ਦਾ ਬਰਾਦਾ 10 ਤੋਲੇ ਜਾਮਨ ਦੇ ਪਾਣੀ 4 ਸੇਰ ਵਿਚ ਭਿਉਂ ਦੇਵੋ, ਪਾਣੀ ਸੁੱਕ ਜਾਣ ਤੇ ਬਰੀਕ ਪੀਹ ਲਵੋ। ਇਕ ਇਕ ਰੱਤੀ ਮੱਖਣ ਵਿਚ ਸਵੇਰੇ ਤੇ ਸ਼ਾਮ ਦੋਵੇਂ ਵੇਲੇ ਦੇਵੋ।

2. ਕਾਸ਼ਨੀ ਦੇ ਪੱਤਿਆਂ ਦਾ ਫਾੜਿਆ ਹੋਇਆ ਪਾਣੀ 5 ਤੋਲੇ, ਕਾਚ ਮਾਚ (ਮੱਕੋ) ਦੇ ਪੱਤਿਆਂ ਦਾ ਫਾੜਿਆ ਹੋਇਆ ਪਾਣੀ ਪਤੋਲੇ ਸ਼ਰਬਤ ਬਜ਼ੂਰੀ 4 ਤੋਲੇ ਮਿਲਾ ਕੇ ਰੋਜ਼ ਸਵੇਰੇ ਪਿਲਾਵੇ।

## ਯਰਕਾਨ (ਪਿਲੀਆ)

1. ਮੂਲੀ ਦੇ ਹਰੇ ਪੱਤਿਆਂ ਦਾ ਸਾੜਿਆ ਹੋਇਆ ਪਾਣੀ 7 ਤੋਲੇ, ਸ਼ੱਕਰ ਦੇਸੀ 4 ਤੋਲੇ ਮਿਲਾ ਕੇ ਰੋਜ਼ ਸਵੇਰੇ ਪਿਲਾਵੋ।

2. ਮਹਿੰਦੀ ਦੇ ਪੱਤੇ 2 ਤੋਲੇ ਰਾਤ ਨੂੰ ਕੋਰੀ ਕੁੱਜੀ ਵਿਚ ਭਿਉਂ ਛੱਡੋ, ਸਵੇਰੇ ਪਾਣੀ ਪੁਣ ਕੇ ਖੰਡ ਪਾ ਕੇ ਦੋ ਤਿੰਨ ਦਿਨ ਪਿਲਾਵੋ।

3. ਜ਼ਰੁਸ਼ਕ 1 ਤੋਲਾ ਪਾਣੀ ਵਿਚ ਘੋਲ ਕੇ ਮਿੱਠਾ ਪਾ ਕੇ ਰੋਜ਼ ਸਵੇਰੇ ਪਿਲਾਵੋ।

4. ਕਾਲੇ ਛੋਲਿਆਂ ਦਾ ਛਿਲਕਾ 5 ਤੋਲੇ ਰਾਤ ਨੂੰ ਕੋਰੇ ਭਾਂਡੇ ਵਿਚ ਭਿਉਂ ਦਿਓ, ਸਵੇਰੇ ਪੁਣ ਕੇ ਸ਼ੱਕਰ ਪਾ ਕੇ ਪਿਲਾਵੋ।

5. ਹਰੇ ਗਲੋ ਦੇ ਪੱਤੇ ਘੋਟ ਕੇ ਦਹੀਂ ਵਿਚ ਮਿਲਾ ਕੇ ਪਿਲਾਵੋ।

6. ਤ੍ਰਿਫਲਾ 2 ਤੋਲੇ ਪਾਣੀ ਡੇਢ ਪਾਓ ਵਿਚ ਪਕਾਵੋ, ਅੱਧਾ ਪਾਣੀ ਰਹਿ ਜਾਣ ਤੇ ਪਿਲਾਉਣ ਨਾਲ ਛੇਤੀ ਆਰਾਮ ਆ ਜਾਂਦਾ ਹੈ। L L L L L L L



Sri Satguru Jagjit Singh Ji eLibrary NamdhariElibrary@gmail.com

(ਪੰਨਾ 43 ਦੀ ਬਾਕੀ)

ਦੱਸ ਪਾ ਦਿਓ, ਜੋ ਪ੍ਰਮੇਸ਼ਰ ਨੂੰ ਮਿਲਿਆ ਹੋਇਆ ਹੋਵੇ, ਜਿਸ ਤੋਂ ਮੈਂ ਪੁਛ ਲਵਾਂ। ਕਹਿਣ ਲੱਗੇ, "ਦੱਸ ਤਾਂ ਮੈਂ ਪਾ ਦਿੰਦਾ ਹਾਂ ਐਸ ਵੇਲੇ ਉਹ ਪੰਜਾਬ ਦੇ ਅੰਦਰ ਇਕ ਮਹਾਤਮਾ ਬਾਬਾ ਸਾਹਿਬ ਸਿੰਘ ਜੀ ਬੇਦੀ ਹਨ। ਉਹ ਗੁਰੂ ਨਾਨਕ ਸਾਹਿਬ ਦੀ ਬਿੰਦ ਵਿਚੋਂ ਹਨ। ਉਹ ਰਾਜਾ ਵੀ ਹਨ ਤੇ ਨਾਲ ਜੋਗੀ ਵੀ ਹਨ। ਉਹ ਰਾਜ ਦਾ ਪ੍ਰਬੰਧ ਵੀ ਕਰਦੇ ਹਨ ਤੇ ਬ੍ਰਹਮਗਿਆਨੀ ਵੀ ਹਨ ਇਹ ਦੋਵੇਂ ਅਵਸਥਾ ਉਨ੍ਹਾਂ ਵਿਚ ਹਨ। ਜੋ ਨਿਰਾ ਗੁਰਸਿੱਖੀ ਦਾ ਹੀ ਜੀਵਨ ਹਨ। ਐਸ ਵੇਲੇ ਉਹ ਸਿੱਖੀ ਦਾ ਪ੍ਰਚਾਰ ਕਰ ਰਹੇ ਹਨ ਤੇ ਅੰਮ੍ਰਿਤ ਛਕਾ ਰਹੇ ਹਨ। ਨਾਮ ਦਾਨ ਦੇ ਕੇ ਉਨ੍ਹਾਂ ਨੇ ਬੇਅੰਤ ਸਿੰਘ ਤਿਆਰ ਕਰ ਦਿਤੇ ਅਤੇ ਸਿੱਖੀ ਦੀ ਰਹੁਰੀਤ ਨੂੰ ਸੰਭਾਲ ਰਹੇ ਹਨ। ਉਹ ਬਾਬਾ ਕਲਾਧਾਰੀ ਜੀ ਦੇ ਪੋਤਰੇ ਹਨ। ਗੁਰੂ ਨਾਨਕ ਸਾਹਿਬ ਜੀ ਦੀ ਓਲਾਦ ਵਿਚੋਂ ਬਾਬਾ ਸ੍ਰੀ ਚੰਦ ਜੀ ਨੇ ਵਿਆਹ ਨਹੀਂ ਸੀ ਕਰਵਾਇਆ। ਦੂਸਰੇ ਭਰਾ ਲਖਮੀ ਚੰਦ ਸੀ, ਆਪ ਸਰਬ ਸ਼ਕਤੀ ਸਪੰਨ ਸਨ। ਕਿਸੇ ਗੱਲ ਤੋਂ ਖੜ੍ਹੇ-ਖੜ੍ਹੇ ਅਲੋਪ ਹੋ ਗਏ ਤੇ ਉਨ੍ਹਾਂ ਦੇ ਵਿਚੋਂ ਬਾਬਾ ਕਲਾਧਾਰੀ ਜੀ ਹੋਏ। ਗੁਰੂ ਦਸਵੇਂ ਪਾਤਸ਼ਾਹ ਵੇਲੇ ਉਹ ਵੀ ਗੁਰੂ ਨਾਨਕ ਜੀ ਤੋਂ ਦਸਵੇਂ ਥਾਂ ਸਨ ਤੇ ਮਹਾਰਾਜ ਗੁਰੂ ਗੋਬਿੰਦ ਜੀ ਵੀ ਦਸਵੇਂ ਥਾਂ ਤੇ ਸਨ।

ਬਾਬਾ ਕਲਾਧਾਰੀ ਜੀ ਨੇ, ਦਸਵੇਂ ਪਾਤਸ਼ਾਹ ਜੀ ਤੋਂ ਇਕ ਵਾਰੀ ਬਚਨ ਲੈ ਲਿਆ ਕਿ ਮਹਾਰਾਜ! ਸਾਡੀ ਕੁਲ ਵਿਚੋਂ ਵੀ ਸਿੰਘ ਪ੍ਰਗਟ ਹੋਵੇ। ਗੁਰੂ ਮਹਾਰਾਜ ਨੇ ਬਚਨ ਕੀਤਾ ਕਿ ਅੰਮ੍ਰਿਤ ਛਕਾਇਓ, ਪ੍ਰਗਟ ਹੋ ਜਾਵੇਗਾ ਅਤੇ ਤੁਹਾਡਾ ਪੋਤਰਾ ਹੋਵੇਗਾ। ਉਹ ਬਹੁਤ ਸ਼ਕਤੀ ਵਾਲਾ ਹੋਵੇਗਾ ਤੇ ਗੁਰੂ ਨਾਨਕ ਦੀ ਸਿੱਖੀ ਦਾ ਬੇਅੰਤ ਪ੍ਰਚਾਰ ਕਰੇਗਾ। ਸੋ ਉਹ ਬਾਬਾ ਸਾਹਿਬ ਸਿੰਘ ਜੀ ਊਨਾ ਸਾਹਿਬ ਰਿਹਾਇਸ਼ ਰਖਦੇ ਹਨ ਉਹ ਐਸ ਵੇਲੇ ਮੇਰੀ ਦ੍ਰਿਸ਼ਟੀ ਵਿਚ ਪੂਰੇ ਹਨ। ਵੈਸੇ ਬੇਅੰਤ ਮਹਾਤਮਾ ਹਨ, ਕੋਈ ਵੀ ਘੱਟ ਨਹੀਂ ਹੋਇਆ ਕਰਦਾ। ਪਰ ਮੇਰਾ ਜਿਥੇ ਤਕ ਵਾਹ ਪਿਆ ਹੈ ਜਿਹੜੇ ਏਸ ਗੱਲ ਨੂੰ ਤੈਨੂੰ ਦਸ ਸਕਦੇ ਹਨ, ਮਦਦ ਕਰ ਸਕਦੇ ਹਨ ਉਹ ਤੈਨੂੰ ਰਾਹ ਪਾ ਦੇਣਗੇ। ਭਾਈ ਚੰਦਾ ਸਿੰਘ ਕਹਿਣ ਲੱਗਿਆ ਕਿ ਟਿਕਾਣੇ ਦੀ ਦੱਸ ਪਾਓ, ਕਿਥੇ ਕੁ ਹਨ? ਤਾਂ ਗੁਰਮੁਖ ਪਿਆਰੇ ਨੇ ਦਸਿਆ ਕਿ ਲਾਹੌਰ ਚਲੇ ਜਾਇਓ, ਉਥੋਂ ਹੁਸ਼ਿਆਰਪੁਰ ਤੇ ਫੇਰ ਅਨੰਦਪੁਰ ਸਾਹਿਬ ਜਾਂਦੇ ਹੋਏ ਰਸਤੇ ਵਿਚ ਊਨਾ ਸਥਾਨ ਹੈ।

ਉਸੇ ਦਿਨ ਤੋਂ ਭਾਈ ਚੰਦਾ ਸਿੰਘ ਨੇ ਕਾਰੋਬਾਰ ਬੰਦ ਕਰਨਾ ਸ਼ੁਰੂ ਕਰ ਦਿਤਾ ਅਤੇ ਬੱਚਿਆਂ ਨੂੰ ਕਾਰੋਬਾਰ ਸੰਭਾਲਣਾ ਸ਼ੁਰੂ ਕਰ ਦਿਤਾ। ਬੜਾ ਦੂਰ ਦਾ ਸਫਰ ਹੈ, ਪੈਦਲ ਚਲਣਾ ਹੈ, ਬਿਖੜਾ ਪੈਂਡਾ ਹੈ, ਤੇ ਮਨ ਦੇ ਅੰਦਰ ਐਸਾ ਬੈਰਾਗ ਆਉਂਦਾ ਹੈ ਜਿਸ ਤਰ੍ਹਾਂ ਬਾਣੀ ਦੇ ਅੰਦਰ ਮਹਾਰਾਜ ਨੇ ਫੁਰਮਾਇਆ ਹੈ -

***ਧਾਰਨਾ - ਫੰਗ ਬਿਕਦੇ ਹੋਣ ਬਜਾਰੀਂ,***
***ਗੁਰਾਂ ਨੂੰ ਮੈਂ ਉਡ ਕੇ ਮਿਲਾਂ ਪਿਆਰਿਓਂ -2***
***ਫੰਗ ਬਿਕਦੇ ਹੋਣ ਬਜਾਰੀਂ....... 2***

***ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥***
***ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥***
***ਪੰਨਾ - 1426***

L L L L L L L

*'ਚਲਦਾ'*

(ਪੰਨਾ 62 ਦੀ ਬਾਕੀ)

ਰਹਿਮਾਨ ਦਰਦ ਨੇ ਲਿਖਿਆ ਹੈ ਕਿ ਇਸ ਤਰ੍ਹਾਂ ਅਹਿਮਦ ਨੇ ਗੁਰੂ ਨਾਨਕ ਦੇ ਜੀਵਨ ਤੇ ਕੰਮ ਸ਼ੁਰੂ ਕੀਤਾ। ਇਸ ਵਿਚਨਾ ਕੇਵਲ ਸਵਾਮੀ ਦਿਆਨੰਦ ਜੀ ਦੇ ਸਵਾਲਾਂ ਦਾ ਜਵਾਬ ਹੀ ਦਿਤਾ ਗਿਆ ਸੀ ਸਗੋਂ ਇਸ ਨਾਲ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਸੱਚ ਤੇ ਝੂਠ ਦਾ ਨਤਾਰਾ ਵੀ ਕੀਤਾ ਗਿਆ। ਇਸ ਤਰ੍ਹਾਂ ਕਰਨ ਵਿਚ ਅਹਿਮਦ ਦਾ ਇਕ ਸੁਆਰਥ ਸੀ। ਉਹ ਇਕ ਤਾਂ ਇਹ ਕਿ ਉਹ ਸਿੱਖਾਂ ਨੂੰ ਆਪਣੇ ਵਲ ਜਿਤਣਾ ਚਾਹੁੰਦਾ ਸੀ ਤੇ ਇਸਲਾਮ ਨਾਲ ਜੋੜਨਾ ਚਾਹੁੰਦਾ ਸੀ ਤੇ ਸਿੱਖਾਂ ਨੂੰ ਇਹ ਭਰੋਸਾ ਦਿਵਾਉਣਾ ਚਾਹੁੰਦਾ ਸੀ ਕਿ ਉਹ ਇਕ ਮਸੀਹਾ ਹੈ ਤੇ ਗੁਰੂ ਨਾਨਕ ਮੁਸਲਮਾਨ ਸਨ।

ਸਿੱਖ ਬੁੱਧੀਜੀਵੀਆਂ ਨੇ ਇਸ ਦਾ ਜਵਾਬ ਦਿਤਾ ਤੇ ਮਿਰਜ਼ਾ ਗੁਲਾਮ ਅਹਿਮਦ ਦੇ ਸਾਰੇ ਜਵਾਬਾਂ ਨੂੰ ਗਲਤ ਸਾਬਤ ਕੀਤਾ। 'ਭਾਰਤ ਸੁਧਾਰ' ਜੋ ਆਰੀਆ ਸਮਾਜ ਦਾ ਇਕ ਮੈਗਜ਼ੀਨ ਸੀ ਤੇ ਲਾਹੌਰ ਤੋਂ ਨਿਕਲਦਾ ਸੀ, ਉਸ ਰਾਹੀਂ ਉਨ੍ਹਾਂ ਨੇ ਸਿੱਖਾਂ ਨਾਲ ਸੁਲਾਹਨਾਮਾ ਕਰਨਾ ਚਾਹਿਆ ਤੇ ਉਨ੍ਹਾਂ ਨੇ ਅਹਿਮਦ ਨੂੰ ਬੁਰਾ ਭਲਾ ਕਿਹਾ।

ਪਾਕਿਸਤਾਨ ਬਣਨ ਤੋਂ ਬਾਅਦ ਅਹਿਮਦੀਆ ਲਹਿਰ ਦਾ ਵੱਡਾ ਦਫਤਰ ਰਬਵਾਹ ਵਿਚ ਸਥਾਪਤ ਕੀਤਾ ਗਿਆ। ਬਹੁਤ ਥੋੜ੍ਹੇ ਜਿਹੇ ਲੋਕ ਕਾਦੀਆ ਵਿਚ ਰਹਿ ਗਏ ਜੋ ਕਿ ਸਰਹੱਦ ਪਾਕਿਸਤਾਨ ਤੋਂ ਥੋੜ੍ਹੀ ਦੂਰ ਹੈ। ਪਾਕਿਸਤਾਨ ਵਿਚ ਅਹਿਮਦੀਆ ਨੂੰ ਮੁਸਲਮਾਨ ਨਹੀਂ ਗਿਣਦੇ ਤੇ ਉਨ੍ਹਾਂ ਨੂੰ ਨਾਸਤਕ ਮੰਨਦੇ ਹਨ।

L L L L L L L

## ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ** - ਸਮਾਂ ਸਵੇਰੇ 12.00 ਵਜੇ ਤੋਂ ਬਾਦ ਦੁਪਿਹਰ 4.00 ਵਜੇ ਤੱਕ - 3, 10, 17, 24, 31 ਜਨਵਰੀ ਕੋਠੀ ਨੰ: 781, 3ਬੀ1 ਮੋਹਾਲੀ।

**ਪੂਰਨਮਾਸ਼ੀ** - 2, 31 ਜਨਵਰੀ, ਦਿਨ ਸ਼ਨੀਵਾਰ, ਐਤਵਾਰ ਰਤਵਾੜਾ ਸਾਹਿਬ

**ਸੰਗਰਾਂਦ** - 14 ਜਨਵਰੀ, ਦਿਨ ਵੀਰਵਾਰ, ਰਤਵਾੜਾ ਸਾਹਿਬ

(ਸਮਾਂ - ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਮੱਸਿਆ** - 17 ਜਨਵਰੀ, ਦਿਨ ਐਤਵਾਰ, ਗੁਰਦੁਆਰਾ ਈਸ਼ਰ ਪ੍ਰਕਾਸ਼, ਬਨੂੜ (ਰਾਜਪੁਰਾ) ਪਟਿਆਲਾ (ਸਮਾਂ - ਦੁਪਹਿਰ 12 ਵਜੇ ਤੋਂ ਸ਼ਾਮ 3.30 ਤੱਕ)

**ਅੰਮ੍ਰਿਤ ਸੰਚਾਰ** - ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

# ਸਮਾਗਮ ਸਰਗਰਮੀਆਂ

ਅਜੋਕੇ ਸਮੇਂ ਦੇ ਮਨੁੱਖ ਨੂੰ ਜੋ ਕਿ ਅਗਿਆਨਤਾ ਦੇ ਘੁੱਪ ਹਨ੍ਹੇਰੇ ਵਿਚ ਠੋਕਰਾਂ ਖਾ-ਖਾ ਕੇ ਇਧਰ ਉਧਰ ਦੌੜਦਾ, ਭਜਦਾ, ਤੜਫਦਾ ਤੇ ਦੁਖੀ ਹੋ ਰਿਹਾ ਹੈ, ਨੂੰ ਇਸ ਘੋਰ ਅੰਧਕਾਰ ਵਿਚੋਂ ਕੱਢਣ ਲਈ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਹਾਨ ਸਿਧਾਂਤ ਹੀ ਸਮਰੱਥ ਹਨ। ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਦੇ ਬਾਨੀ ਤੇ ਮੁਖੀ ਬਾਬਾ ਜੀ (ਸੰਤ ਵਰਿਆਮ ਸਿੰਘ ਜੀ) ਦੀ ਸਰਪ੍ਰਸਤੀ ਹੇਠ ਅਜਿਹੇ ਅਨੇਕਾਂ ਤਰੀਕਿਆਂ ਨਾਲ ਜਗਤ ਜਲੰਦੇ ਨੂੰ ਸ਼ਾਂਤ ਕਰਨ ਹਿਤ ਜਨ ਸਮੂੰਹ ਦੀ ਭਲਾਈ ਦੇ ਕੰਮ ਚਲ ਰਹੇ ਹਨ ਜਿਨ੍ਹਾਂ ਵਿਚ ਵੀਡੀਓ ਅਤੇ ਆਡੀਓ ਕੈਸਟਾਂ ਰਾਹੀਂ ਪ੍ਰਚਾਰ, ਆਤਮ ਮਾਰਗ ਮੈਗਜ਼ੀਨ ਤੇ ਪੁਸਤਕਾਂ ਰਾਹੀਂ ਗੁਰਮਤਿ ਸਿਧਾਂਤਾਂ ਨੂੰ ਲਿਖਤੀ ਰੂਪ ਵਿਚ ਪ੍ਰਗਟ ਕਰਕੇ ਸੰਗਤਾਂ ਦੇ ਸਨਮੁਖ ਪੇਸ਼ ਕਰਨਾ, ਰਤਵਾੜਾ ਸਾਹਿਬ ਦੇ ਜਥਿਆਂ ਰਾਹੀਂ, ਮਹਾਂਪੁਰਸ਼ਾਂ ਦੇ ਦੀਵਾਨਾਂ ਰਾਹੀਂ ਸੰਗਤਾਂ ਨੂੰ ਉਨ੍ਹਾਂ ਦੇ ਜੀਵਨ ਮਨੋਰਥ ਸਮਝਾਉਣ ਲਈ ਸਤਿਸੰਗਾਂ ਦਾ ਆਯੋਜਨ ਕਰਨਾ। ਮਹਾਂਪੁਰਸ਼ਾਂ ਵਲੋਂ ਚਲਾਏ ਜਾ ਰਹੇ ਇਹ ਸਾਰੇ ਕਲਿਆਣਕਾਰੀ ਤੇ ਪਰਉਪਕਾਰੀ ਪ੍ਰੋਗਰਾਮ ਹਨ ਜੋ ਹਜ਼ਾਰਾਂ ਸੰਗਤਾਂ ਨੂੰ ਜੀਅ ਦਾਨ ਬਖਸ਼ ਕੇ ਭਗਤੀ ਭਾਵ ਤੇ ਪ੍ਰਮਾਰਥਕ ਜੀਵਨ ਜੀਉਣ ਦੀ ਪ੍ਰੇਰਨਾ ਦੇ ਰਹੇ ਹਨ।

**ਦੁਆਬੇ ਦੇ ਦੀਵਾਨ - ਗੁਰਾਇਆਂ 12 ਤੋਂ 18 ਨਵੰਬਰ ਤਕ, ਫਿਲੌਰ 19 ਤੋਂ 23 ਨਵੰਬਰ ਤਕ** - ਭਾਈ ਸਾਹਿਬ ਲਖਬੀਰ ਸਿੰਘ ਜੀ ਵਲੋਂ ਇਹ ਦੀਵਾਨ ਮਹਾਂਪੁਰਸ਼ਾਂ ਦੇ ਹੁਕਮ ਅਨੁਸਾਰ ਲਗਾਏ ਗਏ ਜਿਸ ਵਿਚ ਬਾਵਜੂਦ ਕਈ ਅੜਚਣਾਂ ਦੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਟਰੱਕਾਂ, ਟਰਾਲੀਆਂ, ਕਾਰਾਂ ਤੇ ਹੁੰਮ ਹੁੰਮਾ ਕੇ ਪੁਜੀਆਂ ਅਤੇ ਬਾਬਾ ਜੀ ਪ੍ਰਤੀ ਆਪਣੀ ਸ਼ਰਧਾ ਤੇ ਸੇਵਾ ਭਾਵ ਲਈ ਬੜਾ ਉਤਸ਼ਾਹ ਦਿਖਾਇਆ। ਜਿਥੇ ਜਿਥੇ ਵੀ ਦੀਵਾਨ ਲੱਗੇ ਹਰ ਥਾਂ ਤੇ ਹਰ ਸਾਲ ਪੱਕੇ ਦੀਵਾਨਾਂ ਦੀ ਮੰਗ ਕੀਤੀ ਗਈ।

**ਗੁਲਾਬੇਆਲਾ (ਗੰਗਾ ਨਗਰ) ਰਾਜਸਥਾਨ ਵਿਖੇ** 4 ਤੋਂ 8 ਦਸੰਬਰ ਤਕ ਭਾਈ ਲਖਬੀਰ ਸਿੰਘ ਜੀ ਵਲੋਂ ਦੀਵਾਨ ਲਗਾਏ ਗਏ ਜਿਸ ਵਿਚ ਇਲਾਕੇ ਦੀਆਂ ਸੰਗਤਾਂ ਹੁੰਮ ਹੁੰਮਾ ਕੇ ਪੁਜੀਆਂ ਅਤੇ ਆਤਮ ਮਾਰਗ ਦੀ ਮੈਂਬਰਸ਼ਿਪ ਲਈ ਉਤਸ਼ਾਹ ਦਿਖਾਇਆ ਅਤੇ ਸਤਿਸੰਗ ਦੇ ਲਾਹੇ ਪ੍ਰਾਪਤ ਕਰਕੇ ਜੀਵਨ ਸਫਲ ਕੀਤਾ।

**ਝੰਬੇਲਵਾਲੀ (ਮੁਕਤਸਰ) - 9 ਦਸੰਬਰ ਤੋਂ 12 ਦਸੰਬਰ ਤਕ** - ਮਹਾਂਪੁਰਸ਼ਾਂ ਦੇ ਜਥੇ ਵਲੋਂ ਭਾਈ ਲਖਬੀਰ ਸਿੰਘ ਜੀ ਦੇ ਦੀਵਾਨ ਲੱਗੇ ਜਿਸ ਵਿਚ ਸੰਗਤਾਂ ਨੇ ਕੀਰਤਨ ਦਾ ਰਸ ਮਾਣਿਆ ਤੇ ਆਤਮ ਮਾਰਗ ਮੈਗਜ਼ੀਨ ਲਈ ਉਤਸ਼ਾਹ ਦਿਖਾਇਆ।

**ਘਨੌਰ ਦੇ ਪੱਕੇ ਦੀਵਾਨ - 12 ਦਸੰਬਰ ਤੋਂ 19 ਦਸੰਬਰ** - ਹਰ ਸਾਲ ਦੀ ਤਰ੍ਹਾਂ ਸੰਗਤਾਂ ਵਲੋਂ ਹਮੇਸ਼ਾਂ ਦੀ ਤਰ੍ਹਾਂ ਵਧ ਚੜ੍ਹ ਕੇ ਉਤਸ਼ਾਹ ਦਿਖਾਇਆ ਤੇ ਮਹਾਂਪੁਰਸ਼ਾਂ (ਸੰਤ ਵਰਿਆਮ ਸਿੰਘ ਜੀ) ਦੇ ਕੀਰਤਨ ਵਖਿਆਨਾਂ ਨੂੰ ਸੁਣਨ ਵਾਸਤੇ ਸੈਂਕੜੇ ਟਰੱਕ, ਟਰਾਲੀਆਂ ਰਾਹੀਂ ਸੰਗਤਾਂ ਦੂਰ ਦੁਰਾਡੇ ਤੋਂ ਪਹੁੰਚੀਆਂ। ਬਾਬਾ ਜੀ ਨੇ ਆਪਣੇ ਪ੍ਰਵਚਨਾਂ ਰਾਹੀਂ ਸੰਗਤਾਂ ਨੂੰ ਵਧ ਤੋਂ ਵੱਧ ਗਿਣਤੀ ਵਿਚ ਗੁਰੂ ਘਰ ਨਾਲ ਜੁੜਨ ਲਈ ਉਪਦੇਸ਼ ਦਿਤਾ ਕਿਉਂਕਿ ਦਸ਼ਮੇਸ਼ ਜੀ ਦੇ 300 ਸਾਲਾ ਉਤਸਵ ਤੇ ਸਾਡੀ ਇਹ ਸੱਚੀ ਸ਼ਰਧਾਂਜਲੀ ਹੋਵੇਗੀ।

**ਧਮੋਟ ਦੇ ਦੀਵਾਨ** - ਹਰ ਸਾਲ ਦੀ ਤਰ੍ਹਾਂ ਇਸ ਵੇਰਾਂ ਭੀ 28 ਦਸੰਬਰ ਤੋਂ 1 ਜਨਵਰੀ ਤਕ ਧਮੋਟ ਦੇ ਸਕੂਲ ਵਿਖੇ ਬਾਬਾ ਜੀ (ਸੰਤ ਵਰਿਆਮ ਸਿੰਘ ਜੀ) ਵਲੋਂ ਸਜਾਏ ਜਾ ਰਹੇ ਹਨ। ਨਗਰ ਅਤੇ ਇਲਾਕੇ ਦੀਆਂ ਸੰਗਤਾਂ ਨੂੰ ਬੇਨਤੀ ਹੈ ਕਿ ਮਹਾਂਪੁਰਸ਼ਾਂ ਦੇ ਰੂਹਾਨੀ ਉਪਦੇਸ਼ ਸਰਵਣ ਕਰਨ ਲਈ ਹੁੰਮ ਹੁੰਮਾ ਕੇ ਪੁੱਜਣ ਤੇ ਇਸ ਸੁਭਾਗੇ ਸਮੇਂ ਦਾ ਲਾਹਾ ਪ੍ਰਾਪਤ ਕਰਨ। 'ਆਤਮ ਮਾਰਗ' ਦੇ ਪਾਠਕ ਜਨ ਆਪਣੀ ਰਿਨੂਅਲ ਕਰਵਾਉਣ ਦੀ ਕ੍ਰਿਪਾਲਤਾ ਕਰਨ।

**ਦੁਆਬੇ ਵਿਚ ਗੁਰਦੁਆਰਾ ਡੰਡਾ ਸਾਹਿਬ, ਸੰਧੂਆਂ (ਨਵਾਂ ਸ਼ਹਿਰ) 28 ਅਤੇ 29 ਜਨਵਰੀ, 1999** - ਸ੍ਰੀ ਗੁਰੂ ਹਰਿਰਾਇ ਜੀ ਦੇ ਪ੍ਰਕਾਸ਼ ਉਤਸਵ ਦੇ ਸਬੰਧ ਵਿਚ ਜੋ ਕਿ ਇਲਾਕੇ ਦੀਆਂ ਸੰਗਤਾਂ ਵਲੋਂ ਇਸ ਅਸਥਾਨ ਤੇ ਬੜੇ ਧੂੰਮ ਧਾਮ ਨਾਲ ਮਨਾਇਆ ਜਾਣਾ ਹੈ ਇਥੇ ਭਾਈ ਸਾਹਿਬ ਲਖਬੀਰ ਸਿੰਘ ਜੀ ਵਲੋਂ 28 ਜਨਵਰੀ ਦਾ ਦੀਵਾਨ ਹੋਵੇਗਾ ਅਤੇ ਮਹਾਂਪੁਰਸ਼ (ਸੰਤ ਵਰਿਆਮ ਸਿੰਘ ਜੀ) 29 ਜਨਵਰੀ ਨੂੰ ਸੰਗਤਾਂ ਨੂੰ ਆਪਣੇ ਕੀਰਤਨ ਤੇ ਪ੍ਰਵਚਨਾਂ ਦੁਆਰਾ ਨਿਹਾਲ ਕਰਨਗੇ। ਇਲਾਕੇ ਦੀ ਸੰਗਤ ਨੂੰ ਬੇਨਤੀ ਹੈ ਕਿ ਹੁੰਮ ਹੁੰਮਾ ਕੇ ਪੁਜਣ ਦੀ ਕ੍ਰਿਪਾਲਤਾ ਕਰੇ।

**ਗੁਰਦੁਆਰਾ ਸਿੰਘ ਸਭਾ, ਗੁਨਾ, ਤਹਿਸੀਲ ਅਸ਼ੋਕ ਨਗਰ ਮੱਧ ਪ੍ਰਦੇਸ਼** - 8 ਨਵਬੰਰ ਤੋਂ 18 ਨਵੰਬਰ ਤਕ ਭਾਈ ਗੁਰਦੀਪ ਸਿੰਘ ਖੂਬੀਆ ਨੰਗਲ, ਯੂ.ਪੀ. ਵਾਲਿਆਂ ਦੇ ਦੀਵਾਨ ਲੱਗੇ ਜਿਥੇ ਕਿ 1105 ਪ੍ਰਾਣੀਆਂ ਨੂੰ ਅੰਮ੍ਰਿਤ ਪਾਨ ਕਰਵਾ ਕੇ ਗੁਰੂ ਘਰ ਨਾਲ ਜੋੜਿਆ ਗਿਆ ਅਤੇ 42 ਤੋਂ ਵੱਧ 'ਆਤਮ ਮਾਰਗ' ਮੈਗਜ਼ੀਨ ਦੇ ਮੈਂਬਰ ਬਣੇ। ਭਾਈ ਗੁਰਦੀਪ ਸਿੰਘ ਦੇ ਜਥੇ ਵਲੋਂ ਇਸ ਤੋਂ ਪਿਛਲੇ ਮਹੀਨੇ ਵਿਚ 170 ਸਿੰਘਾਂ ਨੂੰ ਯੂ.ਪੀ. ਵਿਖੇ ਅੰਮ੍ਰਿਤ ਪਾਨ ਕਰਵਾਇਆ ਗਿਆ।



Sri Satguru Jagjit Singh Ji eLibrary NamdhariElibrary@gmail.com